ਗਿਆਨ-ਵਿਗਿਆਨ ਅਤੇ ਚਿੰਤਨ ਦੀ ਅਵਾਜ਼

TARAKSHEEL SOCIETY PUNJAB (REGD.)
TSP
BE RATIONALIST

# ਤਰਕਸ਼ੀਲ

ਜੁਲਾਈ-ਅਗਸਤ 2008

ਅੰਦਰ ਪੜ੍ਹੋ :

- ਹੋਰ ਗ੍ਰਹਿਆਂ 'ਤੇ ਜੀਵਨ
- ਪੁਲਾੜੀ ਯੁਗ ਦਾ ਇਤਿਹਾਸ
- ਕੇਰਲਾ ਦਾ ਮੰਦਰ ਕਾਂਡ
- ਖਤਰੇ ਤੋਂ ਖਾਲੀ ਨਹੀਂ ਧੂਫ
- ਜੋਤਿਸ਼ ਦਾ ਫਰਾਡ

10/-

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਕਵਿਤਾ

ਅਮ੍ਰਿਤ ਦੀਵਾਨਾ

### ਬਾਰੂਦੀ ਸੁਰੰਗਾਂ

ਕਿੰਨੀ ਵਿਚਾਰਨਯੋਗ ਹੈ
ਇਹ ਤ੍ਰਾਸਦੀ ਕਿ
ਰਿਸ਼ੀਆਂ-ਮੁਨੀਆਂ ਦੇ
ਇਸ ਦੇਸ਼ ਦੀ ਧਰਤੀ
ਉੱਪਰ ਚੱਪੇ-ਚੱਪੇ ਤੇ ਅੱਠੇ ਪਹਿਰ
ਬਾਰੂਦੀ ਸੁਰੰਗਾਂ
ਵਿਛੀਆਂ ਰਹਿੰਦੀਆਂ ਹਨ
ਜਿਨ੍ਹਾਂ ਨੂੰ ਫਟਣ ਲਈ
ਕਿਸੇ ਵਿਵਾਦ ਦਾ ਬੱਸ
ਹਲਕਾ ਜਿਹਾ ਦਬਾਅ ਚਾਹੀਦਾ ਹੈ
ਉਸ ਦਾ ਰੂਪ ਕੋਈ ਵੀ ਹੋ ਸਕਦਾ ਹੈ
ਮਸਲਨ : ਕਿਸੇ ਧਰਮ ਗ੍ਰੰਥ ਦੀ ਟਿੱਪਣੀ ਬਾਰੇ
ਕਿਸੇ ਅਭਿਨੇਤਰੀ ਨੂੰ
ਚੁੰਮਣ ਦਾ ਮਾਮਲਾ
ਵਿਦੇਸ਼ੀ ਤਿਓਹਾਰ
ਮਨਾਉਣ ਦਾ ਮਸਲਾ ਜਾਂ
ਕਿਸੇ ਧਾਰਮਿਕ ਪਹਿਰਾਵੇ ਦਾ ਵਾਵੇਲਾ
ਆਓ ! ਆਪਾਂ ਰਲ ਕੇ ਇਸ ਬਾਰੂਦ ਨੂੰ
ਹੂੰਝਣ ਦਾ ਉਪਾਅ ਸੋਚੀਏ।

### ਬੰਦ ਕਰੋ

ਰੱਤੀ ਰਾਮਾ!
ਆਪਣੀ ਚਾਹ ਦੀ ਦੁਕਾਨ ਬੰਦ ਕਰ
ਹਜੂਮ ਵਿੱਚੋਂ ਜਨੂੰਨ ਕੜਕਿਆ
'ਹਜ਼ੂਰ ! ਮੈਂ ਟੱਬਰਦਾਰ ਹਾਂ
ਸ਼ਾਹਾਂ ਦਾ ਕਰਜ਼ਦਾਰ ਹਾਂ
ਸਾਰਾ ਦਿਨ ਭੱਠੀ ਵਿੱਚ
ਕੋਲਿਆਂ ਦੀ ਥਾਂ ਆਪ ਜਲਦਾ ਹਾਂ
ਤਾਂ ਕਿਤੇ ਸ਼ਾਮ ਨੂੰ ਘਰ
ਮੇਰਾ ਚੁੱਲ੍ਹਾ ਬਲਦਾ ਹੈ'
ਚੁੱਪ ਕਰ ਜਾਹ,
ਨਾ ਕਰ ਬਹਿਸ
ਨਾਲੇ ਦੇ ਤੂੰ ਸਾਨੂੰ ਚੰਦਾ
ਅਸੀਂ ਲਿਆਉਣਾ ਹੈ
ਕੁਝ ਅਸਲਾ
ਧਰਮ ਨੂੰ ਜਦੋਂ ਹੋਵੇ ਖ਼ਤਰਾ
ਫ਼ਿੱਕਾ ਪੈ ਜਾਂਦਾ ਹੈ ਹਰ ਮਸਲਾ।

## ਤਤਕਰਾ


1. ਧਾਰਮਿਕ ਭਾਵਨਾਵਾਂ ਨੂੰ ਠੇਸ 4
2. ਨਾਸ਼ਤਾ ਨਾ ਕਰਨਾ ਹਾਨੀਕਾਰਕ.. 6
3. ਸਾਡੇ ਕੋਲ ਵਿਗਿਆਨ ਹੈ 8
4. ਝਾਕੀ 12
5. ਹੋਰ ਗ੍ਰਹਿਆਂ ਤੇ ਜੀਵਨ 14
6. ਸਾਡੇ ਸਮਿਆਂ ਵਿੱਚ 18
7. ਪੁਲਾੜੀ ਯੁਗ ਦਾ ਇਤਿਹਾਸ 20
8. ਪੰਜਾਬ ਐਨਾਟਮੀ ਐਕਟ 23
9. ਕੇਰਲਾ ਦਾ ਮੰਦਰ ਕਾਂਡ 24
10. ਖ਼ਤਰੇ ਤੋਂ ਖ਼ਾਲੀ ਨਹੀਂ ਧੂਫ਼ 26
11. ਜੋਤਿਸ਼ ਦਾ ਫ਼ਰਾਡ 27
12. ਤਰਕਸ਼ੀਲ ਸਾਹਿਤ ਤੇ ਪਾਬੰਦੀ 31
13. ਛਿਮਾਹੀ ਇਕੱਤਰਤਾ 32
14. ਮਨੋਰੋਗ ਮਾਹਿਰ ਦੀ ਕਲਮ ਤੋਂ 34
15. ਜਗਿਆਸਾ 35
16. ਖ਼ੋਜ ਖ਼ਬਰ 37
17. ਖ਼ਬਰ ਹੈ ਕਿ 38
18. ਹੱਡ ਬੀਤੀਆਂ 39
19. ਕੇਸ ਰਿਪੋਰਟਾਂ 41
20. ਹਵਾ ਵਿੱਚ ਲਿਖੇ ਹਰਫ਼ 44
21. ਤਰਕ ਦਰਪਣ 45
22. ਤਰਕਸ਼ੀਲ ਕਿਵੇਂ ਬਣਿਆ 46
23. ਮੇਰਾ ਸਫ਼ਰ 47
24. ਸਰਗਰਮੀਆਂ 48
25. ਤੁਹਾਡੇ ਹੁੰਗਾਰੇ 50


ਮੁੱਖ ਪੰਨਾ
ਅਕਾਸ਼ ਗੰਗਾ 5907 ਦੀ -ਨਿਊ ਮੈਕਸੀਕੋ ਦੀ ਰੋਬੋਟਿਕ ਆਬਜ਼ਰਵੇਟਰੀ ਤੋਂ ਲਈ ਇਕ ਅਦਭੁਤ ਤਸਵੀਰ


**ਏਸ਼ੀਅਨ ਰੈਸ਼ਨੇਸਿਲਟ ਸੁਸਾਇਟੀ, ਬ੍ਰਿਟੇਨ**
ਸੰਪਰਕ ਪਤਾ : ਭਗਵੰਤ ਸਿੰਘ
ਫੋਨ - 00447989303961

ਮੈਗਜ਼ੀਨ ਲਈ ਈ-ਮੇਲ ਤੇ ਰਚਨਾਵਾਂ ਭੇਜਣ ਦਾ ਪਤਾ :
ramswarn@gmail.com
deepaksonimks@gmail.com
ਸੰਪਰਕ : 94173-62085



ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ, ਪੰਜਾਬ ਚੰਡੀਗੜ੍ਹ ਦੇ ਹੁਕਮ ਨੰ. 4-93 ਐਡੀਟਰ ਪੰਜਾਬ ਚੰਡੀਗੜ੍ਹ ਦੇ ਮਿਤੀ 17-1-94 ਦੀ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।


*ਖ਼ੋਜ ਉੱਥੋਂ ਆਰੰਭ ਹੁੰਦੀ ਹੈ ਜਿੱਥੇ ਉਸਤਾਦ ਦਾ ਗਿਆਨ ਸਮਾਪਤ ਹੁੰਦਾ ਹੈ ਤੇ ਸ਼ਗਿਰਦ ਦਾ ਸ਼ੁਰੂ ਹੁੰਦਾ ਹੈ।*
*...ਫ਼ੇਦਿਨ*


**ਸੰਪਾਦਕੀ ਕਾਮੇ**
ਰਾਮ ਸਵਰਨ ਲੱਖੇਵਾਲੀ
ਜਸਵੰਤ ਮੁਹਾਲੀ
ਗੁਰਮੀਤ ਖਰੜ
ਵਿਜੈ ਬੰਬੇਲੀ

**ਮੁੱਖ ਪ੍ਰਬੰਧਕ**
ਸੁਖਵਿੰਦਰ ਬਾਗਪੁਰ
Ph.: 01821-261338 (O)
Cell : 94174 27538
e-mail : tarkshil@yahoo.co.in

ਟਾਈਪ ਸੈਟਿੰਗ ਦੀਪਕ ਸੋਨੀ

**ਚੰਦਾ**

| | |
|---|---|
| ਲਾਈਫ਼ | 500 ਰੁਪਏ |
| ਸਲਾਨਾ | 50 ਰੁਪਏ |
| ਵਿਦੇਸ਼ | 6 ਪੌਂਡ ਜਾਂ 10 ਡਾਲਰ |
| ਵਿਦੇਸ਼ੀ ਲਾਈਫ਼ | 2500 ਰੁਪਏ |

ਚੰਦੇ ਅਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ. ਲਿਖਿਆ ਜਾਵੇ ।

ਸੰਪਰਕ, ਰਚਨਾਵਾਂ ਅਤੇ ਚੰਦਿਆਂ ਲਈ
ਮੁੱਖ ਦਫ਼ਤਰ
ਤਰਕਸ਼ੀਲ ਚੌਂਕ, ਸੰਘੇੜਾ ਬਾਈਪਾਸ
ਬਰਨਾਲਾ (ਪੰਜਾਬ) 148105
ਫੋਨ: 01679-241466
ਮੋਬਾ : 98769-53561

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ਐਸ. ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜਿਲਾ ਕਚਿਹਿਰੀਆਂ ਫਰੀਦਕੋਟ ਤੋਂ ਜਾਰੀ ਕੀਤਾ।


## ਸੰਪਾਦਕੀ

### ਸਾਡੇ ਸੰਕਲਪ -ਸਾਡੇ ਹਥਿਆਰ

ਸਾਡੀ ਕੁਝ ਬੰਦਿਆਂ ਦੀ ਆਪਸ ਵਿਚ ਚਲੰਤ ਮਸਲਿਆਂ ਤੇ ਗੱਲਬਾਤ ਹੋ ਰਹੀ ਸੀ । ਇੱਕ ਨੇ ਦੂਜੇ ਦੀ ਗੱਲ ਨੂੰ ਕੱਟਦਿਆਂ ਕਿਹਾ ਕਿ ਤੇਰੀ ਪਹੁੰਚ ਡਾਇਲੈਕਟੀਕਲ ਨਹੀਂ। ਇਸ ਤੋਂ ਪਹਿਲਾਂ ਕਿ ਦੂਜਾ ਜਵਾਬ ਦਿੰਦਾ, ਮੈਂ ਟੋਕ ਕੇ ਕਿਹਾ ਕਿ, "ਡਾਇਲੈਕਟੀਕਲ ਤੋਂ ਕੀ ਭਾਵ ਹੈ ?" ਉਸ ਦਾ ਜੁਆਬ ਸੀ ਭਾਵ ਦਵੰਦਵਾਦੀ ਨਹੀਂ। ਸਾਡੇ 'ਚੋਂ ਕੋਈ ਵੀ ਸੰਤੁਸ਼ਟ ਨਾ ਹੋਇਆ। ਇਹ ਸਵਾਲ ਦਾ ਜਵਾਬ ਨਹੀਂ ਬਲਕਿ ਪੰਜਾਬੀ ਵਿੱਚ ਸ਼ਬਦ ਦਾ ਤਰਜ਼ਮਾ ਸੀ। ਇਸ ਤਰਾਂ ਆਪਸੀ ਬਹਿਸ ਮੁਹਾਬਸੇ 'ਚ ਅਕਸਰ ਵਾਪਰਦਾ ਹੈ। ਫਿਰ ਅਸੀਂ 'ਡਾਇਲੈਕਟੀਕਲ ਪਹੁੰਚ' ਦੇ ਵਿਸ਼ਲੇਸ਼ਣ 'ਚ ਰੁੱਝ ਗਏ। ਕੋਈ ਐਂਗਲਜ਼ ਨੂੰ ਕੋਟ ਕਰ ਰਿਹਾ ਸੀ ਅਤੇ ਕੋਈ ਮਾਓ ਨੂੰ। ਆਪਣੀ ਮੌਲਿਕ ਸਮਝ ਕਿਸੇ ਕੋਲ ਨਹੀਂ ਸੀ। ਇੱਕ ਦਿਨ ਇਹੀ ਸਵਾਲ ਮੈਂ ਇੱਕ ਚਿੰਤਕ ਨੂੰ ਕੀਤਾ ਅਤੇ ਕਿਹਾ ਕਿ ਜਵਾਬ ਇੱਕ ਸ਼ਬਦ 'ਚ ਹੋਵੇ। ਉਸ ਦਾ ਉੱਤਰ ਸੀ, "ਪਹੁੰਚ ਇੱਕ ਪਾਸੜ ਹੈ।" ਗੱਲ ਬਣਦੀ ਲੱਗੀ। ਡਾਇਲੈਕਟੀਕਲ ਪਹੁੰਚ ਦਾ ਮਤਲਬ ਹੈ ਕਿ ਮਸਲੇ ਜਾਂ ਵਰਤਾਰੇ ਦੇ ਸਾਰੇ ਪੱਖਾਂ ਨੂੰ ਲੈਣਾ। ਜੇ ਇੱਕ ਪੱਖ ਵੀ ਪਾਸੇ ਰਹਿ ਗਿਆ ਤਾਂ ਪਹੁੰਚ ਡਾਇਲੈਕਟੀਕਲ ਨਹੀਂ ਹੋਵੇਗੀ। ਸਾਰੇ ਪੱਖ ਕੀ ਹਨ ? ਇਨ੍ਹਾਂ ਨੂੰ ਜਾਣਿਆ ਕਿਵੇਂ ਜਾਵੇ ? ਅਤੇ ਇਨ੍ਹਾਂ ਨੂੰ ਕਿਸ ਆਧਾਰ ਤੇ ਪਰਖਿਆ ਜਾਵੇ ? ਇਹ ਅਗਲੇ ਸਵਾਲ ਹਨ। ਇਹ ਸਿਧਾਂਤ ਅਤੇ ਅਮਲ ਦੀ ਆਪਸੀ ਖੇਡ ਹੈ। ਵਹਿਮਾਂ ਭਰਮਾਂ ਅਤੇ ਅੰਧ ਵਿਸ਼ਵਾਸ਼ਾਂ ਦੀ ਲੜਾਈ ਦੇ ਖਿਲਾਫ ਤਰਕਸ਼ੀਲ ਕਾਰਕੁਨਾਂ ਦੇ ਬੁਨਿਆਦੀ ਹਥਿਆਰ ਕੁਝ ਵਿਗਿਆਨਕ ਸੰਕਲਪ ਹਨ, ਜਿਨ੍ਹਾਂ ਦੀ ਵਰਤੋਂ ਹਰ ਘੜੀ ਕਰਨੀ ਬਣਦੀ ਹੈ। ਉਪਰੋਕਤ ਵਾਂਗ ਜੇ ਅਚਾਨਕ ਸਾਨੂੰ ਕੋਈ ਪੁੱਛ ਲਵੇ, ਵਿਗਿਆਨਕ ਪਹੁੰਚ ਜਾਂ ਤਰਕਸ਼ੀਲ ਪਹੁੰਚ ਕੀ ਹੁੰਦੀ ਹੈ ? ਇੱਕ ਟੁੱਕ ਜਵਾਬ ਦਿਓ। ਛੇਤੀ ਛੇਤੀ ਜਵਾਬ ਨਹੀਂ ਔੜੇਗਾ। ਅਸੀਂ ਸੋਚਣ ਲੱਗ ਜਾਵਾਂਗੇ ਕਿ ਕਿਹੜੇ ਲੇਖਕ ਜਾਂ ਦਾਰਸ਼ਨਿਕ ਨੇ ਇਸ ਸਬੰਧੀ ਕਿਸ ਕਿਤਾਬ ਵਿੱਚ ਕੀ ਲਿਖਿਆ ਹੈ ? ਇਹ ਸੱਚ ਅਤੇ ਵਿਹਾਰ ਵਿੱਚ ਪਾੜੇ ਦਾ ਚਿੰਨ੍ਹ ਹੈ। ਆਪਣੇ ਸੰਕਲਪਾਂ ਬਾਰੇ ਇਹ ਅਨਜਾਣਤਾ ਚੰਗੀ ਨਹੀਂ। ਇਹ ਉਸੇ ਤਰਾਂ ਹੈ ਜਿਵੇਂ ਕਿਸੇ ਫੌਜੀ ਕੋਲ ਬੰਦੂਕ ਤਾਂ ਹੋਵੇ ਪਰ ਉਸ ਨੂੰ ਚਲਾਉਣੀ ਨਾ ਆਉਂਦੀ ਹੋਵੇ। ਕਿਸੇ ਨੇ ਠੀਕ ਹੀ ਕਿਹਾ ਹੈ ਕਿ ਵਧੀਆ ਤੀਰਅੰਦਾਜ਼ ਦਾ ਪਤਾ ਉਸਦੇ ਧਨੁਸ਼ ਅਤੇ ਤੀਰਾਂ ਦੀ ਖ਼ੂਬਸੂਰਤੀ ਤੋਂ ਨਹੀਂ ਲੱਗਦਾ, ਸਗੋਂ ਨਿਸ਼ਾਨੇ ਤੋਂ ਲੱਗਦਾ ਹੈ। ਇਸੇ ਤਰ੍ਹਾਂ ਹੀ ਹੋਰ ਸੰਕਲਪਾਂ ਸਬੰਧੀ ਹੈ ਜਿਵੇਂ ਜਮਹੂਰੀ ਰਵੱਈਆ। ਸਿਆਸਤ ਦੇ ਪ੍ਰਸੰਗ ਵਿੱਚ ਜਮਹੂਰੀਅਤ ਦੀ ਪ੍ਰੀਭਾਸ਼ਾ ਦੇਣੀ ਸੌਖੀ ਹੈ, ਲੋਕਾਂ ਦੁਆਰਾ ਅਤੇ ਲੋਕਾਂ ਲਈ। ਪਰ ਪਤੀ ਪਤਨੀ, ਵਿਅਕਤੀ ਅਤੇ ਜਥੇਬੰਦੀ 'ਚ ਜਮਹੂਰੀ ਰਿਸ਼ਤੇ ਦਾ ਕੀ ਮਤਲਬ ਹੈ ? ਜੁਆਬ ਛੇਤੀ ਛੇਤੀ ਨਹੀਂ ਮਿਲਣਾ, ਕਿਉਂਕਿ ਪਤੀ ਪਤਨੀ ਦੇ ਮਾਮਲੇ ਵਿੱਚ ਨਾਂ ਵੋਟਾਂ ਪੈਣੀਆਂ ਹਨ, ਨਾਂ ਹੀ ਘੱਟ ਸੰਮਤੀ ਅਤੇ ਬਹੁ ਸੰਮਤੀ ਹੋਣੀ ਹੈ। ਫਿਰ ਪਰਿਵਾਰਕ ਜਮਹੂਰੀਅਤ ਕੀ ਹੋਈ ? ਇਸ ਤਰ੍ਹਾਂ ਕਿੰਨੇ ਹੀ ਸੰਕਲਪ ਅਤੇ ਇਨ੍ਹਾਂ ਸੰਕਲਪਾਂ ਦੀ ਸਬੰਧਤ ਵਰਤਾਰਿਆਂ ਨਾਲ ਸਾਂਝ ਬਾਰੇ ਵਾਪਰਦਾ ਹੈ। ਅਸੀਂ ਪੜ੍ਹੀ ਸੁਣੀ ਕੁਝ ਹੋਰ ਜਾਂਦੇ ਹਾਂ, ਸੋਚੀ ਕੁਝ ਹੋਰ ਜਾਂਦੇ ਹਾਂ ਅਤੇ ਜਿਉਂਈ ਕੁਝ ਹੋਰ ਜਾਂਦੇ ਹਾਂ।

ਇਸ ਲਈ ਸੰਕਲਪਾਂ ਦੀ ਭਾਸ਼ਾਈ ਜਾਣਕਾਰੀ ਹੀ ਜਰੂਰੀ ਨਹੀਂ ਸਗੋਂ ਅਮਲ ਵਿਚ ਵੱਖ ਵੱਖ ਵਰਤਾਰਿਆਂ ਅਤੇ ਰਿਸ਼ਤਿਆਂ ਵਿੱਚ ਇਹ ਕਿਵੇਂ ਕਾਰਜਸ਼ੀਲ ਹੁੰਦੇ ਹਨ ਉਨ੍ਹਾਂ ਨੂੰ ਜਾਨਣ ਦੀ ਵੀ ਅਣਸਰਦੀ ਲੋੜ ਹੈ। ਇਸ ਵਾਰ ਅਸੀਂ ਤਰਕਸ਼ੀਲ ਦੇ ਸੂਝਵਾਨ ਪਾਠਕਾਂ ਤੋਂ ਉਨ੍ਹਾਂ ਦੇ ਆਪਣੇ ਸ਼ਬਦਾਂ ਵਿੱਚ ਸੰਖੇਪ ਜੁਆਬ ਜਾਨਣੇ ਚਾਹਾਂਗੇ ਕਿ ਇਨ੍ਹਾਂ ਸੰਕਲਪਾਂ ਬਾਰੇ ਉਹ ਕੀ ਸੋਚਦੇ ਹਨ ? ਇਸ ਵਿੱਚ ਕਿਸੇ ਚਿੰਤਕ ਜਾਂ ਦਾਰਸ਼ਨਿਕ ਦੇ ਹਵਾਲੇ ਸ਼ਾਮਲ ਨਹੀਂ ਹੋਣੇ ਚਾਹੀਦੇ। ਕਿੰਨੇ ਹੀ ਸੰਕਲਪਾਤਮਕ ਹਥਿਆਰਾਂ ਚੋਂ ਕੁਝ ਵਿਚਾਰ ਅਧੀਨ ਜੋੜੇ ਇਸ ਤਰਾਂ ਹਨ ਵਿਰੋਧ ਵਿਕਾਸ ਅਤੇ ਅਮਲ, ਜਮਹੂਰੀਅਤ ਅਤੇ ਵਿਅਕਤੀ, ਆਜ਼ਾਦੀ ਅਤੇ ਆਪਹੁੱਦਰਾ ਪਣ, ਸਵੈਮਾਣ ਅਤੇ ਹਉਮੈ, ਵਿਗਿਆਨਕ ਪਹੁੰਚ ਤੇ ਵਿਚਾਰਵਾਦੀ ਪਹੁੰਚ, ਪ੍ਰਤੀਬੱਧਤਾ ਤੇ ਵਿਚਾਰਧਾਰਕ ਸੁਤੰਤਰਤਾ। ਜਵਾਬ ਦੀ ਉਡੀਕ ਰਹੇਗੀ।

gondarasa@yahoo.com

# ਧਾਰਮਿਕ ਭਾਵਨਾਵਾਂ ਨੂੰ ਠੇਸ

ਹੇਮ ਰਾਜ ਸਟੈਨੋ

ਮਨੁੱਖ ਤੇ ਜਾਨਵਰਾਂ ਵਿਚਕਾਰ ਇਹੀ ਬੁਨਿਆਦੀ ਵਖਰੇਵਾਂ ਹੈ ਕਿ ਮਨੁੱਖ ਵਿੱਚ ਵਿਚਾਰ ਬਨਾਉਣ ਅਤੇ ਉਸ ਅਨੁਸਾਰ ਅਮਲ ਕਰਨ ਦੀ ਕਾਬਲੀਅਤ ਹੁੰਦੀ ਹੈ ਜਦੋਂ ਕਿ ਜਾਨਵਰਾਂ ਵਿੱਚ ਇਹ ਕਾਬਲੀਅਤ ਨਹੀਂ ਹੁੰਦੀ। ਜੇਕਰ ਮਨੁੱਖ ਨੂੰ ਵਿਚਾਰ ਪ੍ਰਗਟ ਕਰਨ ਦੀ ਆਜ਼ਾਦੀ ਤੋਂ ਵਾਂਝਿਆਂ ਕਰ ਦਿੱਤਾ ਜਾਵੇ ਤਾਂ ਉਹ ਜਾਨਵਰਾਂ ਸਮਾਨ ਹੀ ਹੋਵੇਗਾ। ਇਸੇ ਲਈ ਸਾਡੇ ਦੇਸ਼ 'ਚ ਵਿਚਾਰਾਂ ਦੀ ਪ੍ਰਗਟਾਵੇ ਦੀ ਆਜ਼ਾਦੀ 'ਤੇ ਹੋ ਰਹੇ ਹਮਲੇ, ਹਰ ਪ੍ਰਗਤੀਸ਼ੀਲ ਮਨੁੱਖ ਲਈ ਚਿੰਤਾ ਦਾ ਵਿਸ਼ਾ ਬਣੇ ਹੋਏ ਹਨ।

ਵਿਚਾਰਾਂ ਦੇ ਪ੍ਰਗਟਾਵੇ ਦੀ ਆਜ਼ਾਦੀ 'ਤੇ ਹਮਲੇ ਕਰਨ ਲਈ ਸੰਘ ਪਰਵਾਰ ਨੇ ਗਦਾ ਚੁੱਕੀ ਹੋਈ ਹੈ। ਕਿਸੇ 'ਤੇ ਹਮਲਾ ਕਰਨ ਵੇਲੇ ਇਨ੍ਹਾਂ ਕੋਲ ਘੜੀ ਘੜਾਈ ਦਲੀਲ ਇਹ ਹੁੰਦੀ ਹੈ ਕਿ ਉਨ੍ਹਾਂ ਦਾ ਸ਼ਿਕਾਰ ਹੋਣ ਵਾਲੇ ਵਿਅਕਤੀ ਜਾਂ ਸੰਸਥਾ ਨੇ ਉਨ੍ਹਾਂ ਦੀ ਆਸਥਾ ਦੇ ਉਲਟ ਵਿਚਾਰ ਪੇਸ਼ ਕਰ ਕੇ, ਉਨ੍ਹਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਈ ਹੈ। ਇਸ ਲਈ ਪਹਿਲਾ ਧਾਰਮਿਕ ਭਾਵਨਾਵਾਂ ਸੰਬੰਧੀ ਗੱਲ ਕਰਦੇ ਹਾਂ।

ਵਿਦਵਾਨਾਂ ਅਨੁਸਾਰ ਸਾਡੇ ਮੁਲਕ ਵਿੱਚ ਵੱਡੇ ਛੋਟੇ ਧਰਮਾਂ ਦੀ ਗਿਣਤੀ 1700 ਹੈ। ਰਾਜਸਥਾਨ ਵਿੱਚ ਕਰਨੀ ਦੇਵੀ ਦਾ ਮੰਦਰ ਹੈ। ਉਸ ਮੰਦਰ ਵਿੱਚ ਚੂਹਿਆਂ ਨੂੰ ਸ਼ਰਧਾ ਵਜੋਂ ਬਾਜਰਾ ਅਤੇ ਲੱਡੂ ਪਾਏ ਜਾਂਦੇ ਹਨ। ਭਾਵ ਸ਼ਰਧਾਲੂਆਂ ਦੀ ਚੂਹਿਆਂ ਵਿੱਚ ਸ਼ਰਧਾ ਹੈ ਪਰ ਇਧਰ ਅਸੀਂ ਰੋਜ਼ਾਨਾ ਜੀਵਨ ਵਿੱਚ ਚੂਹਿਆਂ ਨੂੰ ਮਾਰਦੇ ਹਾਂ। ਹੁਣ ਜੇਕਰ ਉਹ ਸ਼ਰਧਾਵਾਨ ਲੋਕ ਕਹਿਣ ਕਿ ਚੂਹਿਆਂ ਨੂੰ ਮਾਰਨਾ ਬੰਦ ਕਰੋ ਕਿਉਂਕਿ ਇਉਂ ਕਰਨ 'ਤੇ ਉਨ੍ਹਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਦੀ ਹੈ ਤਾਂ ਕੀ ਇਹ ਵਾਜਬ ਮੰਨ ਲਿਆ ਜਾਵੇਗਾ ਜਾਂ ਸੰਭਵ ਹੋ ਸਕੇਗਾ? ਇਸ ਤੋਂ ਵੀ ਵੱਧ ਕੇ ਜੇਕਰ ਉਹ ਚੂਹੇ ਨੂੰ ਮਾਰਨ 'ਤੇ ਕਿਸੇ ਵਿਅਕਤੀ ਦੀ ਜਾਨ ਲੈ ਲੈਣ ਤਾਂ ਕੀ ਇਹ ਜਾਇਜ਼ ਹੋਵੇਗਾ? ਸੋ ਹਰ ਗੱਲ ਨੂੰ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਣਾ ਕਹਿ ਕੇ ਹਮਲੇ ਹੋਣ ਲੱਗਣਗੇ ਤਾਂ ਕੀ ਹੋਵੇਗਾ, ਇਸ ਗੱਲ ਦਾ ਅੰਦਾਜ਼ਾ ਲਾਇਆ ਜਾ ਸਕਦਾ ਹੈ।

ਪਰ ਸੰਘ ਪਰਿਵਾਰ ਕੀ ਕਰ ਰਿਹਾ ਹੈ? ਸ਼੍ਰੀ ਰਾਮ ਚੰਦਰ ਜੀ ਬਾਰੇ ਕਰੁਣਾਨਿਧੀ ਦੀ ਟਿੱਪਣੀ ਹੀ ਲਵੋ। ਕਰੁਣਾਨਿਧੀ ਨੇ ਕਹਿ ਦਿੱਤਾ ਕਿ ਸ਼੍ਰੀ ਰਾਮ ਚੰਦਰ ਜੀ ਕਾਲਪਨਿਕ ਪਾਤਰ ਹਨ। ਵਿਸ਼ਵ ਹਿੰਦੂ ਪ੍ਰੀਸ਼ਦ ਨੇ ਕਰੁਣਾਨਿਧੀ ਦਾ ਸਿਰ ਵੱਢਣ ਦਾ ਇਨਾਮ ਰੱਖ ਦਿੱਤਾ ਅਤੇ ਉਸ ਦੀ ਬੇਟੀ ਦੇ ਘਰ 'ਤੇ ਹਮਲਾ ਕਰਾ ਦਿੱਤਾ। ਇਹ ਠੀਕ ਹੈ ਕਿ ਸ਼੍ਰੀ ਰਾਮ ਚੰਦਰ ਜੀ ਪ੍ਰਤੀ ਵਿਸ਼ਾਲ ਲੋਕ ਸਮੂਹ ਦੀ ਆਸਥਾ ਹੈ ਪਰ ਵਿਸ਼ਾਲ ਬਹੁ ਗਿਣਤੀ ਦੇ ਅਧਾਰ 'ਤੇ ਕੀ ਕਿਸੇ ਗੱਲ ਨੂੰ ਸੱਚ ਜਾਂ ਝੂਠ ਕਿਹਾ ਜਾ ਸਕਦੈ? ਮਿਸਾਲ ਵਜੋਂ ਬਾਈਬਲ ਵਿੱਚ ਆਸਥਾ ਰੱਖਣ ਵਾਲੇ ਲੋਕਾਂ ਦੀ ਵਿਸ਼ਾਲ ਬਹੁ ਗਿਣਤੀ ਮੰਨਦੀ ਸੀ ਕਿ ਸੂਰਜ, ਧਰਤੀ ਦੁਆਲੇ ਘੁੰਮਦਾ ਹੈ। ਇਸ ਦੇ ਉਲਟ ਕਾਪਰਨਿਕਸ ਨੇ ਜਦੋਂ ਇਹ ਕਿਹਾ ਸੀ ਕਿ ਧਰਤੀ, ਸੂਰਜ ਦੁਆਲੇ ਘੁੰਮਦੀ ਹੈ ਤਾਂ ਉਦੋਂ ਉਹ ਇਕੱਲਾ ਹੀ ਸੀ। ਅੱਜ ਬੱਚਾ-ਬੱਚਾ ਜਾਣਦਾ ਹੈ ਕਿ ਧਰਤੀ, ਸੂਰਜ ਦੁਆਲੇ ਘੁੰਮਦੀ ਹੈ। ਇਸ ਲਈ ਗਿਣਤੀ ਦਾ ਤਰਕ ਇਕ ਖੋਟਾ ਤਰਕ ਹੁੰਦਾ ਹੈ। ਸੋ ਕਿਸੇ ਸ਼ਖਸ਼ੀਅਤ ਜਾਂ ਘਟਨਾ ਦੇ ਇਤਿਹਾਸਕ ਹੋਣ ਜਾਂ ਨਾ ਹੋਣ ਦਾ ਪ੍ਰਮਾਣ, ਬਹੁ ਗਿਣਤੀ ਨਹੀਂ ਬਣ ਸਕਦੀ। ਕਿਸੇ ਵੀ ਆਸਥਾ ਰੱਖਮ ਵਾਲੇ ਮਨੁੱਖ ਲਈ ਹੁੜਦੰਗ ਮਚਾਉਣ ਦੀ ਥਾਂ ਠਰੰਮੇ ਨਾਲ ਇਤਿਹਾਸਕ ਸਬੂਤ ਜੁਟਾ ਕੇ ਪੇਸ਼ ਕਰਨੇ ਚਾਹੀਦੇ ਹਨ। ਜਿੰਨੀ ਦੇਰ ਤੱਕ ਇਹ ਸਬੂਤ ਨਹੀ ਮਿਲ ਜਾਂਦੇ, ਉਦੋਂ ਤੱਕ ਇਸ ਮਸਲੇ ਨੂੰ ਖੁੱਲ੍ਹਾ ਛੱਡ ਲੈਣਾ ਚਾਹੀਦਾ ਹੈ। ਆਸਥਾ ਵਾਲੇ ਲੋਕਾਂ ਨੂੰ ਆਪਣੀ ਆਸਥਾ ਅਨੁਸਾਰ ਜੀਵਨ ਜਿਉਂਦੇ ਰਹਿਣਾ ਚਾਹੀਦਾ ਹੈ। ਪਰ ਦੂਸਰੇ ਦੇ ਵਿਚਾਰਾਂ ਨੂੰ, ਠੋਸ ਤੱਥਾਂ 'ਤੇ ਆਧਾਰਤ ਦਲੀਲ ਨਾਲ ਰੱਦ ਕਰਨ ਦੀ ਥਾਂ, ਉਸ ਨੂੰ ਜਾਨੋਂ ਖਤਮ ਕਰਨ ਵਰਗੇ ਐਲਾਨ ਨਹੀਂ ਕਰਨੇ ਚਾਹੀਦੇ, ਜਿਵੇਂ ਵਿਸ਼ਵ ਹਿੰਦੂ ਪ੍ਰੀਸ਼ਦੀਏ ਜਾਂ ਇਨ੍ਹਾਂ ਦੇ ਸਹਿਯੋਗੀ ਕਰਦੇ ਹਨ। ਇਹ ਆਸਥਾ ਜਾਂ ਧਾਰਮਕ ਭਾਵਨਾਵਾਂ ਦੀ ਆੜ ਹੇਠ ਦੂਸਰੇ ਲੋਕਾਂ ਦੀ ਵਿਚਾਰਾਂ ਦੀ ਪ੍ਰਗਟਾਵੇ ਦੀ ਆਜ਼ਾਦੀ 'ਤੇ ਹਮਲਾ ਬਣ ਜਾਂਦਾ ਹੈ।

ਅਸਲ ਵਿੱਚ ਧਰਮਾਂ ਵਲੋਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਣ ਦਾ ਕਦੇ ਕੋਈ ਪੈਮਾਨਾ ਪੇਸ਼ ਨਹੀਂ ਕੀਤਾ ਗਿਆ। ਇਸ ਲਈ ਧਾਰਮਕ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਦਾ ਠੀਕ ਪੈਮਾਨਾ ਤੈਅ ਕਰਦੇ ਹਾਂ। ਇਕ ਮਿਸਾਲ ਲਵੋ। ਇਕ ਬਜ਼ੁਰਗ ਔਰਤ ਦੇ ਸਿਰ ਦੇ ਵਾਲ ਝੜ ਜਾਂਦੇ ਹਨ। ਤੁਰੀਂ ਜਾਂਦੀ ਉਸ ਔਰਤ ਨੂੰ ਵਾਰੋ ਵਾਰੀ ਦੋ ਵਿਅਕਤੀ ਮਿਲਦੇ ਹਨ। ਪਹਿਲਾ ਵਿਅਕਤੀ ਕਹਿੰਦਾ ਹੈ, "ਮਾਸੀ ਜੀ ਸਲਾਮ।" ਦੂਜਾ ਵਿਅਕਤੀ ਮਿਲਦਾ ਹੈ ਤਾਂ ਕਹਿੰਦਾ ਹੈ, "ਗੰਜੀ ਮਾਸੀ ਸਲਾਮ।" ਹੁਣ ਦੇਖੋ ਸਲਾਮ ਤਾਂ ਦੋਹਾਂ ਨੇ ਕੀਤੀ ਹੈ ਪਰ ਦੂਸਰੇ ਵਿਅਕਤੀ ਦੇ ਸਲਾਮ ਬੁਲਾਉਣ ਵਿੱਚ ਹੀ ਉਸ ਔਰਤ ਦੇ ਗੰਜ ਨੂੰ ਨਿਸ਼ਾਨਾ ਬਣਾਇਆ ਗਿਆ ਹੈ। ਮਜ਼ਾਕ ਉਡਾਉਣ ਵਾਲੀ ਗੱਲ ਉਸ ਦੀ ਖੋਟੀ ਨੀਤੀ ਨੂੰ ਜ਼ਾਹਰ ਕਰਦੀ ਹੈ। ***ਇਸ ਲਈ ਕਿਸੇ ਵੀ ਧਰਮ ਦੀ ਧਾਰਮਕ ਧਾਰਨਾ ਜਾਂ ਰੀਤੀ ਰਿਵਾਜ ਆਦਿ ਨੂੰ ਰੱਦ ਕਰ ਕੇ ਨਵੇਂ ਵਿਚਾਰ ਪ੍ਰਗਟ ਕਰਨ ਨੂੰ ਹੀ ਧਾਰਮਕ ਭਾਵਨਾਵਾਂ ਨੂੰ ਠੇਸ ਪਹੁੰਚਾਉਣਾ ਨਹੀਂ ਕਿਹਾ ਜਾ ਸਕਦਾ, ਜਿੰਨਾ ਚਿਰ ਕਿ ਪ੍ਰਗਟ ਕੀਤੇ ਵਿਚਾਰ ਵਿੱਚ ਕਿਸੇ ਧਰਮ ਦਾ ਮਖ਼ੌਲ ਉਡਾਉਣ ਦੀ ਖੋਟੀ ਨੀਤ ਜ਼ਾਹਰ ਨਾ ਹੋਵੇ।***

ਖੋਟੀ ਨੀਤ ਜ਼ਾਹਰ ਹੋਣ 'ਤੇ ਵੀ ਸਬੰਧਤ ਧਰਮ ਵਾਲਿਆਂ ਨੂੰ ਆਪਣੇ ਫ਼ੁਰਮਾਨ ਜਾਰੀ ਕਰਨ ਦੀ ਥਾਂ ਸਮਾਜ ਨੂੰ ਕਾਇਦੇ-ਕਾਨੂੰਨ ਅਨੁਸਾਰ ਹੀ ਚਲਣਾ ਬਣਦਾ ਹੈ। ਕਿੰਨੇ ਹੀ ਧਰਮਾਂ ਵਿੱਚ ਨਾਸਤਕਾਂ



ਨੂੰ ਮਾਰ ਦੇਣ ਨੂੰ ਜਾਇਜ਼ ਕਿਹਾ ਗਿਆ ਹੈ। ਕੀ ਨਾਸਤਕਾਂ ਦੀਆਂ ਕੋਈ ਭਾਵਨਾਵਾਂ ਨਹੀਂ ਹੁੰਦੀਆਂ? ਫਿਰ ਧਰਮਾਂ ਵਾਲਿਆਂ ਨੂੰ ਅਜਿਹੀ ਸਿੱਖਿਆ ਦਾ ਪ੍ਰਚਾਰ ਕਰਨ ਵੇਲੇ ਨਾਸਤਕਾਂ ਦਾ ਖਿਆਲ ਰੱਖਣਾ ਬਣਦਾ ਹੈ ਜੋ ਉਹ ਨਹੀਂ ਰਖਦੇ ਬਲਕਿ ਉਹੀ ਪਾਠ ਕਰੀ ਜਾਂਦੇ ਹਨ। ਪਰ ਨਾਸਤਕਾਂ ਨੇ ਕਦੇ ਵੀ ਧਰਮਾਂ ਵਾਲਿਆਂ ਦੀ ਤਰ੍ਹਾਂ ਫ਼ੁਰਮਾਨ ਜਾਰੀ ਨਹੀਂ ਕੀਤੇ। ਕਿਉਂ? ਕਿਉਂਕਿ ਨਾਸਤਕਾਂ ਨੂੰ ਆਪਣੀ ਵਿਚਾਰਧਾਰਾਂ ਦੇ ਸੱਚ ਹੋਣ ਦਾ ਨਿਸਚਾ ਹੈ। ਨਾਲੇ ਨਾਸਤਕ ਲੋਕ ਮਨੁੱਖ ਨੂੰ ਮਾਨਤਾ ਦਿੰਦੇ ਹਨ ਤੇ ਵਿਰੋਧੀ ਵਿਚਾਰ ਵਾਲੇ ਮਨੁੱਖ ਨੂੰ ਦਲੀਲ ਨਾਲ ਪ੍ਰੇਰਨਾ ਦੇ ਕੇ ਅਪਣੀ ਵਿਚਾਰਧਾਰਾ ਦੇ ਕਾਇਲ ਬਣਾਉਂਦੇ ਹਨ। ਉਨ੍ਹਾਂ ਦਾ ਮੰਨਣਾ ਹੈ ਕਿ ਜੇਕਰ ਸੰਘ ਪ੍ਰਵਾਰ ਦੀ ਤਰ੍ਹਾਂ ਹੀ ਸਮੁੱਚਾ ਮਨੁੱਖ ਸਮੂਹ ਇੱਕ ਦੂਸਰੇ ਪ੍ਰਤੀ ਹਮਲਾਅਵਰ ਰੁੱਖ ਅਖ਼ਤਿਆਰ ਕਰ ਲਵੇਗਾ ਤਾਂ ਸਮਾਜ ਦੀ ਤਰੱਕੀ ਵਿੱਚ ਯੋਗਦਾਨ ਪਾਉਣ ਦੀ ਥਾਂ ਹਰ ਮਨੁੱਖ, ਦੂਸਰੇ ਮਨੁੱਖ ਦੇ ਖ਼ੂਨ ਦਾ ਪਿਆਸਾ ਬਣ ਜਾਵੇਗਾ ਅਤੇ ਸਮਾਜਕ ਤਰੱਕੀ ਰੁਕ ਜਾਵੇਗੀ।

ਵਿਗਿਆਨ ਅਤੇ ਆਸਥਾ ਬਾਰੇ ਗੱਲ ਕਰਨੀ ਵੀ ਜਰੂਰੀ ਹੈ। ਕਿਹੜੀ ਗੱਲ ਠੀਕ ਹੈ, ਕਿਹੜੀ ਨਹੀਂ ਠੀਕ, ਕਿਹੜੀ ਗੱਲ ਸਮਾਜ ਦੇ ਵਿਕਾਸ ਵਿੱਚ ਸਹਾਈ ਹੋਣ ਵਾਲੀ ਹੈ ਅਤੇ ਕਿਹੜੀ ਨਹੀਂ, ਆਸਥਾ ਇਹ ਸਭ ਕੁੱਝ ਪਰਖ ਕੇ ਨਹੀਂ ਕੀਤੀ ਜਾਂਦੀ। ਪਹਿਲਾਂ ਤੋਂ ਹੀ ਬਣੇ ਵਿਸ਼ਵਾਸ ਨੂੰ ਸੱਚ ਮੰਨਣ ਵਾਲੀ ਮਾਨਸਿਕ ਪ੍ਰਵਿਰਤੀ ਨੂੰ ਆਸਥਾ ਕਿਹਾ ਜਾਂਦਾ ਹੈ। ਮਿਸਾਲ ਵਜੋਂ ਕੋਈ ਵਿਅਕਤੀ ਕਹਿੰਦਾ ਹੈ ਕਿ ਉਹ ਸਾਧੂ ਭੇਸ ਵਾਲੇ ਵਿਅਕਤੀ ਦੀ ਕੋਈ ਗੱਲ ਨਹੀਂ ਮੋੜਦਾ ਕਿਉਂਕਿ ਉਹ ਉਸ ਨੂੰ ਸਰਾਪ ਦੇ ਦੇਵੇਗਾ ਤੇ ਉਸ ਦੇ ਘਰ ਕੋਈ ਸੰਤਾਨ ਨਹੀਂ ਹੋਵੇਗੀ। ਹੁਣ ਦੇਖੋ! ਇਸ ਵਿਅਕਤੀ ਦਾ ਵਰ ਅਤੇ ਸਰਾਪ ਵਿੱਚ ਵਿਸ਼ਵਾਸ ਹੈ। ਵਰ ਜਾਂ ਸਰਾਪ ਨਾਲ ਸੰਤਾਨ ਪੈਦਾ ਹੋਣ ਜਾਂ ਨਾ ਹੋਣ ਦਾ ਕੋਈ ਸਬੰਧ ਨਹੀਂ ਹੈ। ਇਹ ਅੱਜ ਦੀ ਮੈਡੀਕਲ ਸਾਇੰਸ ਨੇ ਠੋਕ ਵਜਾ ਕੇ ਸਾਬਤ ਕਰ ਦਿੱਤਾ ਹੈ। ਇਸ ਤਰ੍ਹਾਂ ਉਸ ਦੇ ਵਿਸ਼ਵਾਸ ਵਿੱਚ ਕੋਈ ਸੱਚਾਈ ਨਹੀਂ। ਉਸ ਦੀ ਆਸਥਾ ਸੱਚੀ ਨਾ ਹੋਣ ਦੇ ਬਾਵਜੂਦ, ਸਾਧੂ ਭੇਸ ਵਾਲੇ ਵਿਅਕਤੀਆਂ ਵਿੱਚ ਉਸ ਦੀ ਆਸਥਾ ਬਰਕਰਾਰ ਹੈ।

ਹੁਣ ਇਸ ਦੇ ਉਲਟ ਵਿਗਿਆਨ ਦੀ ਗੱਲ ਲਵੋ। ਵਿਗਿਆਨ ਤਾਂ ਕਿਹਾ ਹੀ ਉਸ ਗਿਆਨ ਨੂੰ ਜਾਂਦਾ ਹੈ ਜੋ ਅਮਲ ਵਿੱਚ ਪਰਖ ਕੇ ਦੇਖ ਲਿਆ ਗਿਆ ਹੋਵੇ ਅਤੇ ਸਹੀ ਸਾਬਤ ਹੋਇਆ ਹੋਵੇ। ਜਿਹੜਾ ਗਿਆਨ ਸਹੀ ਸਾਬਤ ਨਹੀਂ ਹੁੰਦਾ, ਉਹ ਵਿਗਿਆਨ ਨਹੀਂ ਹੁੰਦਾ। ਬੁੱਧੀ ਦੁਆਰਾ ਕਿੰਤੂ ਪ੍ਰੰਤੂ ਕਰਨਾ ਕਮਜ਼ੋਰ ਆਸਥਾ ਦੀ ਨਿਸ਼ਾਨੀ ਮੰਨੀ ਜਾਂਦੀ ਹੈ। ਇਸ ਦੇ ਉਲਟ ਵਿਗਿਆਨ ਦਾ ਸ਼ੁਰੂਆਤੀ ਬਿੰਦੂ ਹੀ ਬੁੱਧੀ ਦੇ ਪ੍ਰਯੋਗ ਰਾਹੀਂ ਕਿੰਤੂ ਪ੍ਰੰਤੂ ਕਰਨਾ ਹੈ। ਇਸ ਲਈ ਮਨੁੱਖੀ ਸੋਚ ਅੰਦਰ ਵਗਣ ਵਾਲੀਆਂ ਵਿਗਿਆਨ ਅਤੇ ਆਸਥਾ ਦੀਆਂ ਦੋਵੇਂ ਧਾਰਾਵਾਂ ਇੱਕ ਦੂਸਰੇ ਨਾਲ ਟਕਰਾਂਦੀਆਂ ਹਨ। ਇਨ੍ਹਾਂ ਦਾ ਸੰਗਮ ਨਹੀਂ ਹੋ ਸਕਦਾ। ਮਨੁੱਖ ਨੂੰ ਲਾਜ਼ਮੀ ਹੀ ਜਾਂ ਤਾਂ ਆਪਣੀ ਆਸਥਾ ਦਾ ਪੱਲਾ ਫੜ ਕੇ ਵਿਗਿਆਨ ਨੂੰ ਛੱਡਣਾ ਪੈਂਦਾ ਹੈ ਜਾਂ ਫਿਰ ਵਿਗਿਆਨ ਦਾ ਪੱਲਾ ਫੜ ਕੇ ਆਸਥਾ ਨੂੰ ਤਿਆਗਣਾ ਪੈਂਦਾ ਹੈ।

ਪਰ ਮਨੁੱਖੀ ਤਰੱਕੀ ਵਿਗਿਆਨ ਤੋਂ ਬਿਨਾਂ ਬਿਲਕੁਲ ਸੰਭਵ ਨਹੀਂ, ਇਸ ਲਈ ਮਨੁੱਖੀ ਤਰੱਕੀ ਚਾਹੁਣ ਵਾਲੇ ਇਨਸਾਨ, ਵਿਗਿਆਨਕ ਵਿਚਾਰ, ਵਿਗਿਆਨ ਅਤੇ ਇਨ੍ਹਾਂ ਦੇ ਪ੍ਰਗਟਾਵੇ ਦੀ ਆਜ਼ਾਦੀ ਦੀ ਹਾਮੀ ਭਰਦੇ ਹਨ ਜਦੋਂ ਕਿ ਕੱਟੜ ਪੰਥੀਏ ਅਗਾਂਹਵਧੂ ਵਿਚਾਰਾਂ ਦਾ ਗਲਾ ਘੁੱਟਣ 'ਤੇ ਉਤਾਰੂ ਰਹਿੰਦੇ ਹਨ। ਫਾਜ਼ਿਲਕਾ ਵਿਖੇ ਸੰਘ ਪਰਿਵਾਰ ਦੇ ਫਿਰਕੂਆਂ ਵਲੋਂ ਤਰਕਸ਼ੀਲਾਂ 'ਤੇ ਹਮਲੇ ਅਤੇ ਕੀਤੀ ਹੁੱਲੜਬਾਜੀ ਇਸੇ ਸੋਚ ਦਾ ਸਬੂਤ ਹਨ। ਹਾਸੋਹੀਣੀ ਗੱਲ ਤਾਂ ਇਹ ਵੀ ਹੈ ਕਿ ਇਹ ਲੋਕ ਧਾਰਮਕ ਭਾਵਨਾਵਾਂ ਦਾ ਖਿਆਲ ਰੱਖਣ ਦੀ ਬਜਾਏ ਲੋਕਾਂ ਦੀਆਂ ਧਾਰਮਕ ਭਾਵਨਾਵਾਂ ਨਾਲ ਖਿਲਵਾੜ ਕਰਦੇ ਹਨ। ਕਿਵੇਂ?

ਤਰਕਸ਼ੀਲਾਂ ਤੇ ਹਮਲੇ ਇਹ ਕਹਿ ਕੇ ਕੀਤੇ ਗਏ ਕਿ ਉਹ ਦੇਵੀ ਦੇਵਤਿਆਂ ਬਾਰੇ ਅਪ-ਸ਼ਬਦ ਬੋਲਦੇ 'ਤੇ ਲਿਖਦੇ ਹਨ। ਸੱਚਾਈ ਕੀ ਹੈ? ਇਹ ਉਹ ਹੈ ਕਿ ਤਰਕਸ਼ੀਲ ਕਿਸੇ ਭੂਤ ਪ੍ਰੇਤ ਜਾਂ ਦੈਵੀ ਸ਼ਕਤੀ ਵਿੱਚ ਵਿਸ਼ਵਾਸ਼ ਨਹੀਂ ਕਰਦੇ। ਜੇਕਰ ਤਰਕਸ਼ੀਲ ਇਹ ਕਹਿ ਦੇਣ ਜਾਂ ਲਿਖ ਦੇਣ ਕਿ ਫਲਾਣਾ ਭੂਤ ਬੰਦਾ ਚੰਦਰਾ ਸੀ ਜਾਂ ਹੈ ਤਾਂ ਇਹ ਗੱਲ ਬਣ ਜਾਵੇਗੀ ਕਿ ਉਹ ਭੂਤ ਪ੍ਰੇਤਾਂ ਦੀ ਹੋਂਦ ਹੋਣ ਨੂੰ ਮੰਨਦੇ ਹਨ। ਇਹ ਗੱਲ ਦੇਵੀ ਦੇਵਤਿਆਂ ਜਾਂ ਕਿਸੇ ਵੀ ਹੋਰ ਦੈਵੀ ਸ਼ਕਤੀ ਬਾਰੇ ਹੈ। ਜਦੋਂ ਉਹ ਕਿਸੇ ਦੈਵੀ ਦੇਵਤੇ ਦੀ ਹੋਂਦ ਨੂੰ ਹੀ ਨਹੀਂ ਮੰਦੇ ਤਾਂ ਉਨ੍ਹਾਂ ਵਾਸਤੇ ਕਿਸੇ ਦਾ ਆਦਰ ਜਾਂ ਨਿਰਾਦਰ ਕਰਨ ਵਾਲੀ ਗੱਲ ਬੋਲਣ ਜਾਂ ਕਹਿਣ ਦੀ ਕੋਈ ਤੁਕ ਹੀ ਨਹੀਂ ਰਹਿ ਜਾਂਦੀ। ਇਸ ਲਈ ਉਨ੍ਹਾਂ ਨੇ ਕਦੇ ਅਜਹਿਗੀਗੱਲ ਨਾ ਲਿਖੀ ਹੈ ਨਾ ਬੋਲੀ ਹੈ। ਇਸ ਲਈ ਸੰਘ ਪਰਿਵਾਰ ਦੇ ਫਿਰਕੂ ਅਨਸਰਾਂ ਵਲੋਂ ਤਰਕਸ਼ੀਲਾਂ 'ਤੇ ਐਵੇਂ ਦੋਸ਼ ਲਗਾ ਕੇ ਲੋਕਾਂ ਨੂੰ ਭੜਕਾਉਣ ਦੀ ਜਿਹੜੀ ਕਾਰਵਾਈ ਕੀਤੀ ਗਈ, ਉਸ ਨੂੰ ਲੋਕਾਂ ਦੀਆਂ ਧਾਰਮਕ ਭਾਵਨਾਵਾਂ ਨਾਲ ਖਿਲਵਾੜ ਨਹੀਂ ਕਿਹਾ ਜਾਵੇਗਾ।

***ਸੋ ਇਹ ਸੰਘ ਪਰਿਵਾਰ, ਲੋਕਾਂ ਦੀਆਂ ਧਾਰਮਕ ਭਾਵਨਾਵਾਂ ਦਾ ਖਿਆਲ ਨਹੀਂ ਰੱਖਦਾ, ਉਨ੍ਹਾਂ ਨਾਲ ਖਿਲਵਾੜ ਕਰਦਾ ਹੈ। ਹਾਂ ਉਪਰੋਂ ਦਿਖਾਵੇ ਵਜੋਂ ਧਰਮ ਦਾ ਗਦਾ ਲ ਕੇ ਧਰਮ-ਰਖਿਅਕ ਹੋਣ ਦਾ ਅਡੰਬਰ ਜਰੂਰ ਕਰਦਾ ਹੈ***(ਇਸ ਪਿੱਛੇ ਅਸਲੀਅਤ ਕੀ ਹੈ, ਇਹ ਇੱਕ ਵਖਰਾ ਵਿਸ਼ਾ ਹੈ)

ਇਸ ਲਈ ਅੱਜ ਸਮੇਂ ਦੀ ਮੰਗ ਹੈ ਕਿ ਧਾਰਮਕ ਕੱਟੜ ਪੰਥੀਏ ਖਾਸ ਕਰ ਆਰ.ਐਸ.ਐਸ. ਅਤੇ ਇਸ ਦੀ ਵਿਸ਼ਵ ਹਿੰਦੂ ਪ੍ਰੀਸ਼ਦ, ਬਜਰੰਗ ਦਲ, ਭਾਜਪਾ ਵਰਗੀਆਂ ਸ਼ਾਖਾਵਾਂ ਦੇ ਫਾਸ਼ੀ ਟੋਲਿਆਂ ਵਲੋਂ ਧਰਮ ਦੀ ਆੜ ਹੇਠ ਵਿਚਾਰਾਂ ਦੇ ਪ੍ਰਗਟਾਵੇ ਦੀ ਆਜ਼ਾਦੀ ਨੂੰ ਮਸਲ ਦੇਣ ਦੇ ਮਨਸੂਬੇ ਨੂੰ ਹਾਰ ਦੇਣ ਲਈ ਕਾਰਜ਼ਸ਼ੀਲ ਹੋਈਏ।

# 98769 53561

***

# ਨਾਸ਼ਤਾ ਨਾ ਕਰਨਾ ਹਾਨੀਕਾਰਕ

**ਡਾ. ਹਰਚੰਦ ਸਿੰਘ ਸਰਹਿੰਦੀ**

ਚੰਗੀ ਸਿਹਤ ਤੇ ਲੰਮੀ ਉਮਰ ਦਾ ਰਾਜ਼ ਭੋਜਨ ਨਾਲ ਜੁੜਿਆ ਹੋਇਆ ਹੈ। ਤੁਸੀਂ ਕੀ ਖਾਂਦੇ ਹੋ, ਕਿੰਨਾ ਖਾਂਦੇ ਹੋ ਤੇ ਤੁਹਾਡੀਆਂ ਖ਼ੁਰਾਕੀ ਆਦਤਾਂ ਕਿਹੋ ਜਿਹੀਆਂ ਹਨ। ਇਸ ਦਾ ਸਿੱਧਾ ਸਬੰਧ ਤੁਹਾਡੀ ਸਿਹਤ ਨਾਲ ਹੈ। ਖ਼ੁਰਾਕ ਦਾ ਅਸਰ ਤੁਹਾਡੀ ਮਨੋਦਸ਼ਾ ਤੇ ਵੀ ਪੈਂਦਾ ਹੈ ਕਿਉਂਕਿ ਇਹ ਇੱਕ ਖ਼ੂਬ ਜਾਣੀ ਪਛਾਣੀ ਸੱਚਾਈ ਹੈ ਕਿ ਫ਼ੂਡ ਐਂਡ ਮੂਡ (ਖ਼ੁਰਾਕ ਅਤੇ ਮਿਜ਼ਾਜ) ਦਾ ਆਪਸ ਵਿੱਚ ਗੂੜ੍ਹਾ ਸਬੰਧ ਹੈ। ਤੁਹਾਡੀ ਸਿਹਤ ਇਸ ਗੱਲ ਤੇ ਵੀ ਨਿਰਭਰ ਕਰਦੀ ਹੈ ਕਿ ਤੁਸੀਂ ਬਰੇਕ ਫ਼ਾਸਟ (ਸਵੇਰ ਦਾ ਨਾਸ਼ਤਾ) ਕਿਹੋ ਜਿਹਾ ਕਰਦੇ ਹੋ, ਕਰਦੇ ਵੀ ਹੋ ਜਾਂ ਇਸ ਦਾ ਬਾਈਕਾਟ ਕਰ ਰੱਖਿਆ ਹੈ। ਇਤਫ਼ਾਕ ਵੱਸ, ਤੁਹਾਡੀਆਂ ਖ਼ੁਰਾਕੀ ਆਦਤਾਂ ਤੁਹਾਡੀ ਸਖ਼ਸ਼ੀਅਤ ਦੀ ਉਸਾਰੀ ਵਿੱਚ ਵੀ ਅਹਿਮ ਰੋਲ ਅਦਾ ਕਰਦੀਆਂ ਹਨ। *ਇਸ ਸਬੰਧ ਵਿੱਚ ਬਰੀਲਾਟ ਸੈਵਿਲਿਨ ਦਾ ਇਹ ਕਥਨ ਕਾਬਿਲ-ਏ-ਗ਼ੌਰ ਹੈ : 'ਮੈਨੂੰ ਦੱਸੋ ਤੁਸੀਂ ਕੀ ਖ਼ਾਂਦੇ ਹੋ ? ਮੈਂ ਦੱਸਾਂਗਾ ਕਿ ਤੁਸੀਂ ਕੀ ਹੋ ?' 'ਆਪਣੀ ਸਿਹਤ ਨੂੰ ਬਰਕਰਾਰ ਰੱਖਣਾ ਸਾਡਾ ਫ਼ਰਜ਼ ਬਣਦਾ ਹੈ ਪਰ ਬਹੁਤ ਘੱਟ ਲੋਕ ਇਸ ਗੱਲੋਂ ਸੁਚੇਤ ਹਨ ਕਿ ਸਰੀਰਕ ਸਦਾਚਾਰ ਵਰਗੀ ਕੋਈ ਚੀਜ਼ ਵੀ ਹੁੰਦੀ ਹੈ।'-ਹਰਬਰਟ ਸਪੈਂਸਰ।* ਸ਼ਾਇਦ ਇਹੋ ਕਾਰਣ ਹੈ ਕਿ ਬਹੁਤ ਘੱਟ ਲੋਕ ਇਸ ਗੱਲੋਂ ਸੁਚੇਤ ਹਨ ਕਿ ਬਰੇਕ ਫ਼ਾਸਟ ਸਵੇਰ ਦਾ ਸਭ ਤੋਂ ਮਹੱਤਵਪੂਰਨ ਖ਼ਾਣਾ ਹੈ। ਸੱਚ ਤਾਂ ਇਹ ਹੈ ਕਿ ਕਿਸੇ ਵਿਅਕਤੀ ਦੀ ਦਿਨ ਭਰ ਦੀ ਕਾਰਗੁਜ਼ਾਰੀ ਦਾ ਉਸ ਦੇ ਇਸ ਖ਼ਾਣੇ ਨਾਲ ਨੇੜਲਾ ਸਬੰਧ ਹੈ।

ਵਿਗਿਆਨਕ ਖ਼ੋਜਾਂ ਤੋਂ ਇਹ ਸਿੱਧ ਹੋ ਚੁੱਕਾ ਹੈ ਕਿ ਵਧੀਆ ਨਾਸ਼ਤਾ ਕਰਨ ਵਾਲੇ ਵਿਅਕਤੀ ਲੰਮੀ ਉਮਰ ਭੋਗਦੇ ਹਨ। ਕੈਲੇਫ਼ੋਰਨੀਆਂ ਦੀ ਇੱਕ ਖ਼ੋਜੀ ਟੋਲੀ ਵੱਲੋਂ ਕੀਤੇ ਗਏ ਖ਼ੋਜ ਦੇ ਕੰਮ ਤੋਂ ਇਹ ਤੱਥ ਉੱਭਰ ਕੇ ਸਾਹਮਣੇ ਆਇਆ ਹੈ ਕਿ ਜੋ ਇਸਤਰੀਆਂ ਜਾਂ ਮਰਦ ਸਵੇਰ ਦਾ ਨਾਸ਼ਤਾ ਕਰਦੇ ਹਨ, ਉਨ੍ਹਾਂ ਦੀ ਜੀਵਨ ਦਰ ਉਨ੍ਹਾਂ ਇਸਤਰੀਆਂ ਜਾਂ ਮਰਦਾਂ ਨਾਲੋਂ 70 ਪ੍ਰਤੀਸ਼ਤ ਜ਼ਿਆਦਾ ਹੈ ਜੋ ਕਦੀ ਵੀ ਨਾਸ਼ਤਾ ਨਹੀਂ ਕਰਦੇ। ਇਸ ਸਬੰਧ ਵਿੱਚ ਇੱਕ ਤਾਜ਼ਾ ਤੇ ਜਿਉਂਦੀ ਜਾਗਦੀ ਉਦਾਹਰਣ ਇਹ ਹੈ ਕਿ ਮੱਧ ਚੀਨ ਦੇ ਹਥੇਈ ਪ੍ਰਾਂਤ ਦਾ 109 ਸਾਲਾ ਵਾਸੀ ਲੂ ਜ਼ਿਜਿਆਨ ਇਸ ਸਮੇਂ ਵਿਸ਼ਵ ਦੇ ਸਭ ਤੋਂ ਲੰਮੀ ਉਮਰ ਭੋਗਣ ਵਾਲੇ ਲੋਕਾਂ ਵਿੱਚੋਂ ਇੱਕ ਹੈ। ਚਿੱਟੇ ਦਾੜ੍ਹੇ ਵਾਲੇ ਲੂ ਨੇ 3 ਦਸੰਬਰ 2001 ਨੂੰ ਹਾਂਗਕਾਂਗ ਵਿਖੇ ਇੱਕ ਗੱਲਬਾਤ ਦੌਰਾਨ ਆਪਣੀ ਲੰਮੀ ਉਮਰ ਦਾ ਭੇਦ ਖ਼ੋਲਦਿਆਂ ਦੱਸਿਆ ਕਿ 'ਜੇ ਲੰਮੀ ਉਮਰ ਜਿਉਣਾ ਹੈ ਤਾਂ ਸਵੇਰ ਦੇ ਨਾਸ਼ਤੇ ਵੇਲੇ ਜਿੰਨਾ ਹੋ ਸਕੇ ਖ਼ਾ ਲਓ, ਦੁਪਹਿਰ ਵੇਲੇ ਠੀਕ-ਠੀਕ ਖਾਣਾ ਖਾਓ ਪਰ ਰਾਤ ਨੂੰ ਕਦੇ ਬਹੁਤਾ ਨਾ ਖਾਓ।' ਲੂ ਦੀ ਜ਼ਿੰਦਗੀ ਵਿੱਚ ਸਬਜ਼ੀਆਂ ਉਸ ਦਾ ਮਨ ਪਸੰਦ ਖਾਣਾ ਰਹੀਆਂ ਹਨ ਤੇ ਉਹ ਹਾਲੇ ਵੀ ਹਰ ਰੋਜ਼ ਬਿਨਾਂ ਨਾਗਾ 1 ਘੰਟਾ ਕਸਰਤ ਕਰਦਾ ਹੈ। ਲੰਮੀ ਉਮਰ ਜਿਉਂ ਕੇ ਜ਼ਿੰਦਗੀ ਦੇ ਨਜ਼ਾਰੇ ਲੈਣ ਵਾਲੇ ਲੂ ਦਾ ਵਿਚਾਰ ਹੈ ਕਿ ਉਸ ਦੀ ਲੰਮੀ ਉਮਰ ਦਾ ਰਾਜ਼ ਉਸ ਦੀਆਂ ਖ਼ੁਰਾਕੀ ਆਦਤਾਂ ਤੇ ਜਿਉਣ ਢੰਗ ਨਾਲ ਜੁੜਿਆ ਹੋਇਆ ਹੈ। ਅੰਤ ਵਿੱਚ ਉਸ ਨੇ ਨਾਸ਼ਤੇ ਨੂੰ ਵਿਸ਼ੇਸ਼ ਅਹਿਮੀਅਤ ਦਿੰਦਿਆਂ ਦੱਸਿਆ ਕਿ ਉਸ ਦੀ ਹਮੇਸ਼ਾ ਇਹੋ ਕੋਸ਼ਿਸ਼ ਰਹਿੰਦੀ ਹੈ ਕਿ ਨਾਸ਼ਤੇ ਪ੍ਰਤੀ ਲਾਪਰਵਾਹੀ ਨਾ ਵਰਤੀ ਜਾਵੇ।

ਬਰੇਕ ਫ਼ਾਸਟ ਦੇ ਮਹੱਤਵ ਨੂੰ ਸਮਝਣ ਲਈ ਇਸ ਗੱਲ ਨੂੰ ਸਿਲਸਿਲੇ ਵਾਰ ਢੰਗ ਨਾਲ ਵਿਚਾਰਨ ਦੀ ਲੋੜ ਹੈ। ਸਿਆਣਿਆਂ ਦੇ ਕਥਨ ਜੀਵਨ ਦੀਆਂ ਠੋਸ ਸੱਚਾਈਆ ਨੂੰ ਦਰਸਾਉਂਦੇ ਹਨ। ਹਰ ਕਹਾਵਤ ਨੇ ਜੀਵਨ ਦੀ ਕਿਸੇ ਸੱਚਾਈ, ਤਜਰਬੇ ਜਾਂ ਨਿਚੋੜ ਨੂੰ ਆਪਣੇ ਅੰਦਰ ਬੜੇ ਸਲੀਕੇ ਨਾਲ ਸਮੇਟਿਆ ਹੁੰਦਾ ਹੈ। ਇਸ ਤਰ੍ਹਾਂ ਇਹ ਕਥਨ ਸਾਡਾ ਮਾਰਗ ਦਰਸ਼ਨ ਕਰਦੇ ਹਨ ਤੇ ਜੀਵਨ ਨੂੰ ਸਿਹਤਮੰਦ ਵੀ ਬਣਾਉਂਦੇ ਹਨ। ਵਿਸ਼ੇ ਦੇ ਸਬੰਧ ਵਿੱਚ ਅੰਗਰੇਜ਼ੀ ਦੀ ਇੱਕ ਪ੍ਰਸਿੱਧ ਕਹਾਵਤ ਹੈ,"ਤੁਹਾਨੂੰ ਆਪਣਾ ਸਵੇਰ ਦਾ ਨਾਸ਼ਤਾ ਇੱਕ ਬਾਦਸ਼ਾਹ ਦੀ ਤਰ੍ਹਾਂ, ਦੁਪਹਿਰ ਦਾ ਖਾਣਾ ਇੱਕ ਸ਼ਹਿਜ਼ਾਦੇ ਦੀ ਤਰ੍ਹਾਂ ਤੇ ਰਾਤ ਦਾ ਖ਼ਾਣਾ ਇੱਕ ਮੁਫ਼ਲਿਸ (ਗਰੀਬ) ਦੀ ਤਰ੍ਹਾਂ ਖਾਣਾ ਚਾਹੀਦਾ ਹੈ।" ਸਿਆਣਿਆਂ ਦੇ ਇਸ ਕਥਨ ਵਿੱਚ ਬਹੁਤ ਹੀ ਪਤੇ ਦੀ ਗੱਲ ਕੀਤੀ ਗਈ ਹੈ। ਸਵਾਲ ਉਠਦਾ ਹੈ ਕਿ ਸਵੇਰ ਦਾ ਨਾਸ਼ਤਾ ਏਨਾ ਕਿਉਂ ਜ਼ਰੂਰੀ ਹੈ ? ਇਸ ਦਾ ਉੱਤਰ ਬੜਾ ਸਪਸ਼ਟ ਹੈ ਕਿ ਦਿਨ ਵਿੱਚ ਅਸੀਂ ਆਪਣੀ ਲੋੜ ਅਨੁਸਾਰ ਥੋੜ੍ਹੇ-ਥੋੜ੍ਹੇ ਅਰਸੇ ਬਾਅਦ ਖਾਂਦੇ ਰਹਿੰਦੇ ਹਾਂ ਜਦਕਿ ਰਾਤ ਦੇ ਖਾਣੇ ਤੋਂ ਬਾਅਦ ਸਾਡੇ ਸਰੀਰ ਨੂੰ ਕਾਫ਼ੀ ਲੰਮੇ ਅਰਸੇ ਤੱਕ ਖ਼ੁਰਾਕ ਤੋਂ ਬਿਨਾਂ ਰਹਿਣਾ ਪੈਂਦਾ ਹੈ। ਕਈ ਵਾਰ ਤਾਂ ਰਾਤ ਦੇ ਖਾਣੇ ਤੇ ਬਰੇਕ ਫ਼ਾਸਟ ਵਿਚਲਾ ਸਮਾਂ 12 ਘੰਟਿਆਂ ਤੋਂ ਵੀ ਵੱਧ ਹੁੰਦਾ ਹੈ। ਗੱਲ ਕੀ, ਅਸੀਂ ਹਰ ਰੋਜ਼ ਰਾਤ ਦੇ ਖਾਣੇ ਤੋਂ ਬਾਅਦ ਵਰਤ ਰੱਖਦੇ ਹਾਂ ਤੇ ਸਵੇਰੇ ਬਰੇਕ ਫ਼ਾਸਟ ਨਾਲ ਇਹ ਵਰਤ ਖ਼ੋਲਦੇ ਹਾਂ। ਅੰਗਰੇਜ਼ੀ ਦੇ ਸ਼ਬਦ ਬਰੇਕ ਫ਼ਾਸਟ ਦਾ ਸ਼ਾਬਦਿਕ ਅਰਥ ਹੀ 'ਵਰਤ ਖੋਲ੍ਹਣਾ' ਹੈ। ਸੋ ਸਵੇਰੇ ਬਰੇਕ ਫ਼ਾਸਟ ਵੇਲੇ ਸਾਨੂੰ ਸ਼ਾਂਤ ਚਿਤ ਹੋ ਕੇ ਸਹੀ ਮਾਤਰਾ ਵਿੱਚ ਤੇ ਉਚਿਤ ਗੁਣਾਂ ਨਾਲ ਭਰਪੂਰ ਨਾਸ਼ਤਾ ਕਰਨਾ ਚਾਹੀਦਾ ਹੈ। ਅਸੀਂ ਇਹ ਗੱਲ ਤਾਂ ਭਲੀ ਭਾਂਤ ਜਾਣਦੇ ਹਾਂ ਕਿ ਸਰੀਰ ਨੂੰ ਤੰਦਰੁਸਤ ਤੇ ਕੰਮ ਕਰਨ ਵਾਲੀ ਹਾਲਤ 'ਚ ਰੱਖਣ ਲਈ ਊਰਜਾ ਦੀ ਲੋੜ ਹੁੰਦੀ ਹੈ। ਸਵੇਰ ਸਾਰ ਸਰੀਰ ਊਰਜਾ ਦੀ ਲੋੜ ਮਹਿਸੂਸ ਕਰਦਾ ਹੈ ਜਿਹੜੀ ਚੰਗੇ ਨਾਸ਼ਤੇ ਨਾਲ ਹੀ ਪੂਰੀ ਕੀਤੀ ਜਾ ਸਕਦੀ ਹੈ। ਤਸੱਲੀ ਬਖ਼ਸ਼ ਨਾਸ਼ਤਾ ਸਰੀਰਿਕ ਤੇ ਦਿਮਾਗੀ ਕੰਮ ਕਰਨ ਦੀ ਸਮਰੱਥਾ ਨੂੰ ਵਧਾਉਂਦਾ ਹੈ ਤੇ ਬਿਮਾਰੀਆਂ ਖ਼ਿਲਾਫ਼ ਲੜਨ ਦੀ ਸ਼ਕਤੀ 'ਚ ਵਾਧਾ ਕਰਦਾ ਹੈ। ਇਹੋ ਕਾਰਣ ਹੈ ਕਿ ਡਾਕਟਰ ਲੋਕ



ਉਚਿਤ ਗੁਣਾਂ ਭਰਪੂਰ ਨਾਸ਼ਤਾ ਕਰਨ ਉਪਰੰਤ ਹੀ ਆਪਣੇ ਕਲੀਨਿਕ ਵਿੱਚ ਆਉਂਦੇ ਹਨ। ਇਸ ਨਾਸ਼ਤੇ ਸਬੰਧੀ ਹੋਈਆਂ ਖ਼ੋਜਾਂ ਤੋਂ ਜਿਹੜੇ ਤੱਥ ਸਾਹਮਣੇ ਆਏ ਹਨ ਉਨ੍ਹਾਂ ਅਨੁਸਾਰ ਤਸੱਲੀ ਦੇਣ ਵਾਲਾ ਨਾਸ਼ਤਾ ਕਰਨ ਨਾਲ ਚੜ੍ਹਦੀ ਕਲਾ ਦਾ ਅਹਿਸਾਸ ਪੈਦਾ ਹੁੰਦਾ ਹੈ, ਇਕਾਗਰਤਾ ਵਿੱਚ ਸੁਧਾਰ ਆਉਂਦਾ ਹੈ, ਸਮੱਸਿਆਵਾਂ ਨੂੰ ਹੱਲ ਕਰਨ ਦੀ ਯੋਗਤਾ ਵਿੱਚ ਵਾਧਾ ਹੁੰਦਾ ਹੈ। ਦਿਮਾਗੀ ਕ੍ਰਿਆਵਾਂ ਵਿੱਚ ਚੁਸਤੀ ਆਉਂਦੀ ਹੈ ਤੇ ਯਾਦਾਸ਼ਤ ਵਿੱਚ ਸੁਧਾਰ ਆਉਂਦਾ ਹੈ। ਗੱਲ ਕੀ, ਅੱਛਾ ਨਾਸ਼ਤਾ ਅਕਸੀਰ ਦਾ ਕੰਮ ਕਰਦਾ ਹੈ।

ਚਾਹ ਜਾਂ ਕਾਫ਼ੀ ਦੇ ਇੱਕ ਕੱਪ ਨਾਲ ਦੋ ਚਾਰ ਬਿਸਕੁਟ ਚੱਬ ਲੈਣ ਨੂੰ ਬਰੇਕ ਫ਼ਾਸਟ ਦਾ ਨਾਂ ਨਹੀਂ ਦਿੱਤਾ ਜਾ ਸਕਦਾ। ਇਸ ਤਰ੍ਹਾਂ ਦਾ ਕੁਚੱਜਾ ਨਾਸ਼ਤਾ ਕਰਨ ਵਾਲਾ ਵਿਅਕਤੀ ਆਪਣੇ ਨਿੱਤ ਦੇ ਕੰਮ ਲਈ ਘਰੋਂ ਪੈਰ ਘਸੀਟਦਾ ਹੋਇਆ ਨਿਕਲਦਾ ਹੈ। ਭਾਵ ਉਹ ਦਿਨ ਦੇ ਕਾਰਜ ਕ੍ਰਮ ਲਈ ਸਰੀਰਕ ਤੇ ਮਾਨਸਿਕ ਤੌਰ ਤੇ ਤਿਆਰ ਨਹੀਂ ਹੁੰਦਾ। ਜ਼ਾਹਿਰ ਹੈ ਜਿਹੜੇ ਵਿਅਕਤੀ ਨਾਸ਼ਤਾ ਨਹੀਂ ਕਰਦੇ, ਉਹ ਆਪਣੀ ਸਿਹਤ ਨਾਲ ਖਿਲਵਾੜ ਕਰ ਰਹੇ ਹੁੰਦੇ ਹਨ। ਦੂਜੇ ਸ਼ਬਦਾਂ ਵਿੱਚ ਨਾਸ਼ਤੇ ਪ੍ਰਤੀ ਲਾਪਰਵਾਹੀ ਵਾਲਾ ਵਤੀਰਾ ਸਰੀਰਕ ਤੇ ਮਾਨਸਿਕ ਤੰਦਰੁਸਤੀ ਤੇ ਮਾਰੂ ਸੱਟ ਮਾਰਦਾ ਹੈ। ਸਵੇਰੇ ਨਾਸ਼ਤਾ ਨਾ ਕਰਨ ਵਾਲੇ ਆਪਣੇ ਨਾਸ਼ਤਾ ਕਰਨ ਵਾਲੇ ਸਾਥੀਆਂ ਤੋਂ ਪਿੱਛੇ ਰਹਿ ਜਾਂਦੇ ਹਨ। ਸਵੇਰ ਦੇ ਨਾਸ਼ਤੇ ਦਾ ਬਾਈਕਾਟ ਕਰਨਾ ਘਾਟੇ ਦਾ ਵਣਜ ਹੈ। ਇੱਥੇ ਇਹ ਗੱਲ ਸਪੱਸ਼ਟ ਕਰ ਦੇਣੀ ਹੀ ਕੁਥਾਂ ਨਹੀਂ ਹੋਵੇਗੀ ਕਿ ਵਜ਼ਨ ਘਟਾਉਣ ਲਈ ਨਾਸ਼ਤੇ ਦਾ ਤਿਆਗ ਕਰਨਾ ਸਮੱਸਿਆ ਦਾ ਸਹੀ ਹੱਲ ਨਹੀਂ ਹੈ। ਉਂਜ ਡਾਕਟਰ ਦੀ ਸਲਾਹ ਨਾਲ ਨਾਸ਼ਤੇ ਵਿੱਚ ਕਟੌਤੀ ਜ਼ਰੂਰ ਕੀਤੀ ਜਾ ਸਕਦੀ ਹੈ। ਇਹ ਅਕਸਰ ਹੀ ਵੇਖਣ ਨੂੰ ਮਿਲਦਾ ਹੈ ਕਿ ਜਿਹੜੇ ਵਿਅਕਤੀ ਸਵੇਰੇ ਨਾਸ਼ਤਾ ਨਹੀਂ ਕਰਦੇ ਉਹ ਦੁਪਹਿਰ ਦੇ ਖ਼ਾਣੇ ਤੇ ਟੁੱਟ ਕੇ ਪੈ ਜਾਂਦੇ ਹਨ। ਜ਼ਿਆਦਾ ਭੁੱਖੇ ਹੋਣ ਕਾਰਣ ਉਹ ਆਪਣੇ ਆਪ ਤੇ ਕਾਬੂ ਨਹੀਂ ਰੱਖ ਸਕਦੇ। ਦੁਪਹਿਰ ਦਾ ਖਾਣਾ ਜ਼ਿਆਦਾ ਖਾਣ ਨਾਲ ਨਵੀਆਂ ਉਲਝਣਾਂ ਪੈਦਾ ਹੋ ਸਕਦੀਆਂ ਹਨ। ਭੋਜਨ ਵਿਗਿਆਨ ਦੇ ਖ਼ੇਤਰ ਵਿੱਚ ਇਹ ਇੱਕ ਜਾਣੀ ਪਛਾਣੀ ਸੱਚਾਈ ਹੈ ਕਿ ਜਿਹੜੇ ਵਿਅਕਤੀ ਨਾਸ਼ਤਾ ਨਹੀਂ ਕਰਦੇ ਉਨ੍ਹਾਂ ਦੀ ਇਸ ਆਦਤ ਦੀਆਂ ਜੜ੍ਹਾਂ ਬਚਪਨ ਵਿੱਚ ਲੱਗੀਆਂ ਹੁੰਦੀਆਂ ਹਨ ਤੇ ਫ਼ਿਰ ਬਾਅਦ ਦੀ ਜ਼ਿੰਦਗੀ ਵਿੱਚ ਇਸ ਆਦਤ ਦੀਆਂ ਜੜ੍ਹਾਂ ਪੁੱਟਣਾ ਇੱਕ ਸਮੱਸਿਆ ਬਣ ਜਾਂਦੀ ਹੈ। ਮੁਕਦੀ ਗੱਲ ਇਹ ਹੈ ਕਿ ਮਾਨਸਿਕ ਤੇ ਸਰੀਰਕ ਤੰਦਰੁਸਤੀ ਲਈ ਸਵੇਰ ਦਾ ਨਾਸ਼ਤਾ ਸਰੀਰ ਦੀ ਅਣ ਸਰਦੀ ਲੋੜ ਹੈ ਜਿਸ ਦੇ ਮਹੱਤਵ ਨੂੰ ਸਮਝਣਾ ਜ਼ਰੂਰੀ ਹੈ।

#223, ਵਾਰਡ ਨੰਬਰ :9,
ਸਰਹਿੰਦ-140406 ✆ 92178-45812

## ਸੁਪਨਾ

**ਸੁਖ਼ਵੰਤ ਕੈਨੇਡਾ**

ਮਜ਼੍ਹਬ ਦਾ ਜਿੱਥੇ ਨਾਂ ਨਾ ਹੋਵੇ,
ਵਹਿਮਾਂ ਲਈ ਕੋਈ ਥਾਂ ਨਾ ਹੋਵੇ।
ਮਾਸੂਮ ਕੋਈ ਗੁਮਰਾਹ ਨਾ ਹੋਵੇ,
ਪਾਖੰਡਾਂ ਲਈ ਕੋਈ ਥਾਂ ਨਾ ਹੋਵੇ।

ਆਪਣੇ ਬੱਚਿਆਂ ਦੀ ਸੁਖ਼ ਖ਼ਾਤਰ,
ਦੂਜੇ ਦੀ ਕੋਈ ਬਲੀ ਨਾ ਦੇਵੇ।
ਮਿਟ ਜਾਵਣ ਇਹ ਅੱਖਰ ਹੀ,
ਕਿਸਮਤ, ਜਾਦੂ, ਟੂਣੇ-ਟੇਵੇ।

ਛੱਡ ਕੇ ਸੜੇ ਖ਼ਿਆਲ ਪੁਰਾਣੇ,
ਹਰ ਕੋਈ ਆਪਣੀ ਹੋਂਦ ਪਛਾਣੇ।
ਫ਼ਰਜ਼ੀ ਬਹਿਸ਼ਤਾਂ ਦੀ ਚਾਹ ਅੰਦਰ,
ਦਰ-ਦਰ ਦੀ ਕੋਈ ਖ਼ਾਕ ਨਾ ਛਾਣੇ।

ਨਾ ਮੜ੍ਹੀ ਤੇ ਨਾ ਕੋਈ ਦੀਪ ਜਲੇ,
ਹਰ ਮੱਥੇ ਦੀ ਸੋਚ ਬਲੇ।
ਭਗਤ ਸਿੰਘ ਜਿਹੇ ਵੀਰਾਂ ਦੀ,
ਸੋਚ ਤੇ ਆਓ ਫ਼ੁੱਲ ਚੜ੍ਹਾਈਏ।
ਇਹੋ ਜਿਹਾ ਇੱਕ ਸਮਾਜ ਬਣਾਈਏ।

## ਬੁੱਧ ਤੇ ਰੱਬ

ਬੁੱਧ ਦਾ ਚੇਲਾ ਰੁੱਸ ਕੇ ਜਾਣ ਲੱਗਿਆ। "ਤੁਸੀਂ ਨਾ ਤਾਂ ਰੱਬ ਬਾਰੇ ਦੱਸਦੇ ਹੋ ਤੇ ਨਾ ਹੀ ਉਸ ਨੂੰ ਮਿਲਣ ਦੇ ਢੰਗ ਬਾਰੇ।" ਉਸ ਨੇ ਉਜ਼ਰ ਕੀਤਾ।

"ਜਿਸ ਬਾਰੇ ਕੁਝ ਪਤਾ ਹੀ ਨਹੀਂ, ਉਸ ਬਾਰੇ ਕੀ ਬੋਲਾ ?" ਬੁੱਧ ਬੋਲਿਆ। ਉਂਜ ਵੀ ਮੈਂ ਇਹ ਕੁਝ ਦੱਸਣ ਬਾਰੇ ਕਦੇ ਵਾਅਦਾ ਨਹੀਂ ਕੀਤਾ। ਉਦਾਹਰਣ ਦਿੰਦਿਆਂ ਬੁੱਧ ਨੇ ਕਿਹਾ ਕਿ ਕੋਈ ਮਨੁੱਖ਼ ਖ਼ੁੱਲ੍ਹੇ ਮੈਦਾਨ 'ਚ ਪੌੜੀਆਂ ਬਣਾ ਰਿਹਾ ਸੀ। ਉਸ ਨੂੰ ਪੁੱਛਿਆ, ਗਿਆ 'ਕਾਹਦੇ ਲਈ ?'

'ਚੁਬਾਰੇ ਲਈ' ਉਸ ਨੇ ਆਖਿਆ।
'ਪਰ ਚੁਬਾਰਾ ਕਿੱਥੇ ਹੈ ?'
ਉਸ ਕੋਲ ਕੋਈ ਜਵਾਬ ਨਹੀਂ ਸੀ।

# ਸਾਡੇ ਕੋਲ ਵਿਗਿਆਨ ਹੈ

**ਡਾ. ਸ਼ਿਆਮ ਸੁੰਦਰ ਦੀਪਤੀ**

ਆਪਾਂ ਵੱਖੋ-ਵੱਖਰੇ ਪਹਿਲੂਆਂ ਤੋਂ ਇੱਕੋ ਹੀ ਮੁੱਦੇ ਤੇ ਕੇਂਦਰਿਤ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ ਕਿ ਮਨੁੱਖ਼ ਜਾਨਵਰਾਂ ਤੋਂ ਵੱਖਰਾ ਕਿਵੇਂ ਹੈ ਜਾਂ ਉਹ ਕਿਹੜੀਆਂ ਨਿਸ਼ਾਨੀਆਂ ਹਨ ਜਿਹੜੀਆਂ ਮਨੁੱਖ਼ ਨੇ ਆਪਣੀ ਵਿਕਾਸ ਯਾਤਰਾ ਵਿੱਚ ਵਿਕਸਿਤ ਕੀਤੀਆਂ ਤੇ ਬਿਹਤਰ ਬਣਿਆ ਹੈ। ਇਸ ਰਾਹ ਤੇ ਚੱਲ ਕੇ ਹੋਰ ਬਿਹਤਰ ਬਣਿਆ ਜਾ ਸਕਦਾ ਹੈ। ਮੇਰੀ ਧਾਰਨਾ ਹੈ ਕਿ ਮਨੁੱਖ਼ ਵਿੱਚ ਇਸ ਧਰਤੀ ਨੂੰ, ਸਮਾਜ ਨੂੰ ਬਿਹਤਰ ਬਣਾਉਣ ਤੇ ਖ਼ੁਦ ਹੋਰ ਵਧੀਆ ਬਣਨ ਦੀ ਬਹੁਤ ਸਮਰੱਥਾ ਹੈ। ਜਿਸ ਕਾਲਪਨਿਕ ਸਵਰਗ ਦੀਆਂ ਗੱਲਾਂ ਮਨੁੱਖ਼ ਕਰਦਾ ਹੈ, ਉਹ ਧਰਤੀ ਤੇ ਸੰਭਵ ਹੈ। ਉਸ ਨੂੰ ਹਾਸਲ ਕਰਨ ਲਈ 'ਸਵਰਗਵਾਸੀ' ਹੋਣ ਦੀ ਲੋੜ ਨਹੀਂ। ਇਸੇ ਲੜੀ ਵਿੱਚ ਗੱਲ ਕਰਦਿਆਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਕੋਲ ਵਿਗਿਆਨ ਹੈ। ਇਸ ਲੜੀ ਦੀ ਸ਼ੁਰੂਆਤ 'ਰੱਬ' ਦੇ ਹੋਣ ਤੋਂ ਕੀਤੀ ਸੀ। ਕਈ ਤਰ੍ਹਾਂ ਦੇ ਸਵਾਲ ਖੜ੍ਹੇ ਹੋਏ। ਮੇਰਾ ਮਕਸਦ ਇੱਕੋ ਹੀ, ਜਿਸ ਨੂੰ ਵੱਖ-ਵੱਖ ਨਜ਼ਰੀਏ ਤੋਂ ਵਿਚਾਰਨ ਦੀ ਲੋੜ ਹੈ ਜਾਂ ਕਹੀਏ ਉਨ੍ਹਾਂ ਗੱਲਾਂ ਜ਼ਰੀਏ ਇਹ ਰੇਖਾਂਕਿਤ ਕੀਤਾ ਜਾਵੇ ਕਿ ਅਸੀਂ ਜਾਨਵਰਾਂ ਤੋਂ ਵੱਖਰੇ ਕਿਵੇਂ ਹਾਂ। ਰੱਬ ਦਾ ਪਹਿਲੂ ਕਿੰਤੂ ਪ੍ਰੰਤੂ ਕਰਦਾ ਹੀ ਹੈ। ਰੱਬ ਦੇ ਪਹਿਲੂ ਤੋਂ ਅਸੀਂ ਮਾਨਸਿਕ ਤੌਰ ਤੇ ਏਨੇ ਜੁੜੇ ਹਾਂ ਕਿ ਅਸੀਂ ਇਸ ਨੂੰ ਆਪਣੀ ਮਾਨਸਿਕਤਾ ਦਾ ਹਿੱਸਾ ਹੀ ਬਣਾ ਲਿਆ ਹੈ। ਅਸੀਂ ਇਸ ਤੋਂ ਟੁੱਟ ਕੇ ਆਪਣੇ ਕਿਸੇ ਹਿੱਸੇ ਨੂੰ ਟੁੱਟਿਆ ਮਹਿਸੂਸ ਕਰਦੇ ਹਾਂ। ਇਹ ਮਨੁੱਖ਼ੀ ਮਾਨਸਿਕਤਾ ਦੇ ਪੜਾਅ ਹਨ। ਇਸ ਤੋਂ ਹੌਲੀ-ਹੌਲੀ ਛੁਟਕਾਰਾ ਮਿਲਦਾ ਹੈ। ਇਹ ਇੱਕ ਤਰ੍ਹਾਂ ਦੀ ਮਾਨਸਿਕ ਗ਼ੁਲਾਮੀ ਹੈ। ਤੁਸੀਂ ਇੱਥੋਂ ਅੰਦਾਜ਼ਾ ਲਗਾਓ ਕਿ ਅੰਗਰੇਜ਼ਾਂ ਦੇ 200 ਸਾਲ ਦੇ ਰਾਜ ਵਿੱਚ ਕਬੂਲੇ ਗਏ ਪ੍ਰਭਾਵ ਅਜੇ ਤੱਕ ਸਾਡਾ ਪਿੱਛੇ ਨਹੀਂ ਛੱਡ ਰਹੇ ਤੇ ਅਸੀਂ ਖ਼ੁਦ ਇਸ ਨੂੰ ਮਾਨਸਿਕ ਗ਼ੁਲਾਮੀ ਕਹਿੰਦੇ ਹਾਂ। 'ਰੱਬ' ਦਾ ਗ਼ਲਬਾ ਤਾਂ ਹਜ਼ਾਰਾਂ ਸਾਲਾਂ ਦਾ ਹੈ।

ਕੁਝ ਸਮਾਂ ਪਹਿਲਾਂ ਸਾਡੇ ਮੈਡੀਕਲ ਕਾਲਿਜ ਦੇ ਵਿਦਿਆਰਥੀਆਂ ਦਾ ਇਮਤਿਹਾਨ ਲੈਣ ਲਈ ਇੱਕ ਐੱਮ.ਡੀ. ਡਾਕਟਰ ਆਏ। ਕਿਸੇ ਧਾਰਮਿਕ ਅਕੀਦੇ ਨਾਲ ਉਹ ਲਸਣ ਪਿਆਜ਼ ਦੀ ਵਰਤੋਂ ਨਹੀਂ ਸਨ ਕਰਦੇ, ਇੱਥੋਂ ਤੱਕ ਕਿ ਚਾਹ ਵੀ ਨਹੀਂ ਪੀਂਦੇ ਸਨ। ਉਨ੍ਹਾਂ ਨਾਲ ਆਏ ਦੂਸਰੇ ਡਾਕਟਰ ਨੇ ਉਨ੍ਹਾਂ ਤੋਂ ਪੁੱਛਿਆ ਕਿ ਤੁਹਾਨੂੰ ਇਸ ਦਾ ਕੋਈ ਫ਼ਾਇਦਾ ਵੀ ਨਜ਼ਰ ਆਉਂਦਾ ਹੈ ਤਾਂ ਉਨ੍ਹਾਂ ਸਪਸ਼ਟ ਕਿਹਾ ਕਿ ਫ਼ਾਇਦਾ ਨੁਕਸਾਨ ਨਹੀਂ ਸੋਚਣਾ, ਬੱਸ ਮੰਨਣਾ ਤੇ ਕਰਨਾ ਹੈ। ਇੱਕ ਐੱਮ.ਡੀ. ਡਾਕਟਰ ਦਾ ਇਹ ਬਿਆਨ ਗ਼ੁਲਾਮ ਮਾਨਸਿਕਤਾ ਦਾ ਹੀ ਪ੍ਰਗਟਾਵਾ ਹੈ, ਜੋ ਖ਼ੁਦ ਉਸ ਇਮਤਿਹਾਨ ਵਿੱਚ ਬੱਚਿਆਂ ਤੋਂ ਸਵਾਲਾਂ ਦੇ ਜਵਾਬ ਲੈਂਦਾ ਹੋਇਆ ਤਰਕ ਨਾਲ ਵਿਆਖਿਆ ਕਰਵਾਏ ਬਗ਼ੈਰ ਸੰਤੁਸ਼ਟ ਨਹੀਂ ਸੀ ਹੁੰਦਾ। ਜਿਸ ਨੇ ਖ਼ੁਦ ਗੱਲਾਂ-ਗੱਲਾਂ ਵਿੱਚ ਇਸ ਤੱਥ ਦਾ ਇਜ਼ਹਾਰ ਵੀ ਕੀਤਾ ਕਿ ਲਸਣ, ਪਿਆਜ਼ ਵਿੱਚ ਜੀਵਾਣੂ ਰੱਖਿਅਕ ਗੁਣ ਵੀ ਹੁੰਦੇ ਹਨ। ਸਾਡੇ ਕੋਲ ਵਿਗਿਆਨ ਹੈ। ਵਿਗਿਆਨ ਸ਼ਬਦ ਗਿਆਨ ਤੋਂ ਬਣਿਆ ਹੈ। ਵਿਗਿਆਨ ਹੈ ਹੀ ਗਿਆਨ ਦਾ ਅਗਲਾ ਪੜਾਅ। ਇਸ ਸ਼ਬਦ ਨੂੰ ਸ਼ਬਦ ਜੋੜ ਦੇ ਮਾਹਿਰਾਂ ਨੇ ਸ਼ਬਦ ਸੰਰਚਨਾ ਦੇ ਪਹਿਲੂ ਤੋਂ ਘੜਿਆ ਹੈ ਪਰ ਜੇ ਮੈਂ ਇਸ ਨੂੰ ਦੋ ਸ਼ਬਦਾਂ ਦੇ ਜੋੜ ਤੋਂ ਬਣਿਆ ਬਿਆਨ ਕਰਾਂ ਤਾਂ ਇਹ ਵਿ+ਗਿਆਨ ਭਾਵ ਗਿਆਨ ਦਾ ਵਿਵਹਾਰਕ ਪੱਖ਼ ਕਹਾਂਗਾ। ਵਿ ਹਿੱਸੇ ਦਾ ਮੈਂ ਵਿਵਹਾਰ ਬਣਾਇਆ ਹੈ। ਗਿਆਨ ਦਾ ਦਾਇਰਾ ਵਸੀਹ ਹੈ। ਅਸੀਂ ਆਮ ਸੁਣਦੇ ਹਾਂ ਕਿ ਗਿਆਨ ਕਿਸੇ ਨੂੰ ਸੁਤੇ-ਸਿਧ ਹਾਸਲ ਹੋ ਜਾਂਦਾ ਹੈ, ਕਿਸੇ ਨੂੰ ਸਦੀਆਂ ਦੀ ਘਾਲਣਾ ਮਗਰੋਂ ਤੇ ਕਈਆਂ ਨੂੰ ਹੱਥ-ਹੱਡੀ ਤਜਰਬੇ ਨਾਲ। ਇਸੇ ਤਰ੍ਹਾਂ ਕਈਆਂ ਨੂੰ ਕੁਦਰਤ ਦੇ ਵਰਤਾਰੇ ਨੂੰ ਨੀਝ ਨਾਲ ਤੱਕਣ ਨਾਲ। ਇਹ ਗਿਆਨ ਵਿਸ਼ੇਸ਼ ਯਤਨਾਂ ਨਾਲ ਹਾਸਲ ਹੁੰਦਾ ਹੈ। ਇਸ ਤਰ੍ਹਾਂ ਦਾ ਗਿਆਨ ਇੱਕ ਖ਼ਾਸ ਦਿਸ਼ਾ ਵਿੱਚ, ਵਿਸ਼ੇਸ਼ ਮਕਸਦ ਵਾਲਾ ਹੁੰਦਾ ਹੈ ਤੇ ਉਸ ਤੇ ਆਧਾਰਿਤ ਸਿੱਟੇ ਕੱਢੇ ਜਾਂਦੇ ਹਨ। ਹਰ ਤਰ੍ਹਾਂ ਦਾ ਗਿਆਨ ਹਾਸਲ ਕਰਨ ਤੋਂ ਬਾਅਦ ਉਸ ਗਿਆਨ ਦੇ ਧਾਰਨੀ ਆਪਣੇ ਵਿਵਹਾਰ ਨੂੰ ਨਿਰਧਾਰਿਤ ਕਰਦੇ ਹਨ ਪਰ ਵਿਗਿਆਨ ਗਿਆਨ ਦਾ ਉਹ ਪਹਿਲੂ ਹੈ ਜੋ ਖ਼ਾਸ ਮਾਪ ਦੰਡਾਂ ਤੇ ਆਧਾਰਿਤ ਹੁੰਦਾ ਹੈ। ਉਸ ਵਿੱਚ ਅੰਦਾਜ਼ੇ ਨਹੀਂ ਹੁੰਦੇ, ਭਾਵੁਕਤਾ ਨਹੀਂ ਹੁੰਦੀ। ਇਹ ਸਿਰਫ਼ ਨਿੱਜ ਤੇ ਆਧਾਰਿਤ ਨਹੀਂ ਹੁੰਦਾ। ਵਿਗਿਆਨ ਦਾ ਸਫ਼ਰ ਭਾਵੇਂ ਨਿੱਜ ਤੋਂ ਸ਼ੁਰੂ ਹੁੰਦਾ ਹੈ। ਜਦੋਂ ਕੋਈ ਵਿਅਕਤੀ (ਵਿਗਿਆਨੀ) ਆਲੇ ਦੁਆਲੇ ਦੀ ਪ੍ਰਕ੍ਰਿਆ ਨੂੰ ਸਮਝਣ ਦੀ ਕੋਸ਼ਿਸ਼ ਕਰਦਾ ਹੈ, ਫ਼ਿਰ ਉਹ ਖ਼ਾਸ ਆਸ਼ੇ ਨਾਲ ਤਜ਼ਰਬੇ ਕਰਦਾ ਹੈ ਤੇ ਉਹ ਨਿੱਜ ਦਾ ਖ਼ਿਆਲ ਸਮੂਹ ਤੇ ਆਧਾਰਿਤ ਹੁੰਦਾ ਹੈ। ਤੱਥ ਅਤੇ ਤਜਰਬਿਆਂ ਤੇ ਆਧਾਰਿਤ ਹੁੰਦਾ ਹੈ ਤੇ ਵਿਗਿਆਨ ਦਾ ਨਿਯਮ ਹੁੰਦਾ ਹੈ। ਇਹ ਉਹ ਵਿਸ਼ਵਾਸ ਹੈ, ਤਾਕਤ ਹੈ, ਦ੍ਰਿੜਤਾ ਹੈ ਜਿਸ ਵਿੱਚ ਅੰਨ੍ਹਾ ਪਣ ਨਹੀਂ ਹੈ, ਸਵੈ ਵਿਰੋਧਤਾ ਨਹੀਂ ਹੈ। ਵਿਗਿਆਨ ਵਿੱਚ ਬਿਨਾਂ ਤੱਥਾਂ ਤੋਂ, ਅੰਦਾਜ਼ੇ ਨਾਲ, ਆਪਣੀ ਮਰਜ਼ੀ ਮੁਤਾਬਿਕ ਨਿਯਮਾਂ ਨੂੰ ਤੋੜਨ ਮਰੋੜਨ ਦੀ ਪ੍ਰਵਿਰਤੀ ਨਹੀਂ ਹੈ। ਵਿਗਿਆਨ ਵਿੱਚ ਖ਼ੋਜ ਰਾਹੀਂ ਸੋਧ ਕਰਨ ਦੀ ਗੱਲ ਹੈ। ਸਮੇਂ-ਸਮੇਂ ਨਵੇਂ ਤਜਰਬਿਆਂ ਨਾਲ, ਬਿਹਤਰ ਸਾਧਨਾਂ-ਸਹੂਲਤਾਂ ਨਾਲ ਵਿਗਿਆਨ ਨੂੰ ਸਮੇਂ ਦੇ ਹਾਣ ਦਾ ਬਣਾਏ ਜਾਣੀ ਦੀ ਸਿਹਤਮੰਦ ਪ੍ਰਵਿਰਤੀ ਹੈ। ਇਸ ਤਰ੍ਹਾਂ ਵਿਗਿਆਨ ਦੀ ਵਿਵਹਾਰਕਤਾ ਪਰਖ਼ੀ ਹੋਈ ਵਿਵਹਾਰਕਤਾ ਹੈ। ਇਸ ਵਿੱਚ ਕੋਈ ਭੰਬਲ ਭੂਸਾ ਨਹੀਂ ਹੈ। ਇਹ ਸਾਡੀ ਪ੍ਰਾਪਤੀ ਹੈ।



ਜੀਵ ਵਿਗਿਆਨ ਦੇ ਪਹਿਲੂ ਤੋਂ ਉਦਾਹਰਣ ਲੈ ਕੇ ਗੱਲ ਕਰਦੇ ਹਾਂ। ਜੇਕਰ ਧਰਤੀ ਦੀ ਹੋਂਦ ਅਤੇ ਕੁਦਰਤ ਦੇ ਵਿਕਾਸ ਮਾਡਲ ਤੋਂ ਗੱਲ ਕਰੀਏ ਤਾਂ ਨਿਸਚਿਤ ਹੀ ਅਮੀਬੇ ਤੋਂ ਮਨੁੱਖ ਤੱਕ ਦਾ ਸਫ਼ਰ ਕਰੋੜਾਂ ਸਾਲਾਂ ਦਾ ਹੈ। ਇਹ ਇੱਕ ਲੜੀ ਹੈ। ਇਸ ਨੂੰ ਸਮਝ ਕੇ ਵਿਕਾਸ ਦੀ ਸਾਂਝੀ ਤੰਦ ਲੱਭੀ ਜਾ ਸਕਦੀ ਹੈ, ਜੋ ਸਾਡੇ ਵਿਸ਼ਵਾਸ ਨੂੰ ਤਾਕਤ ਬਖ਼ਸ਼ਦੀ ਹੈ। ਆਪਾਂ ਪਹਿਲਾਂ ਵੀ ਕਿਹਾ ਹੈ ਕਿ ਮਨੁੱਖ਼ ਕੋਲ ਬਾਕੀ ਜਾਨਵਰਾਂ ਤੋਂ ਵੱਡਾ ਦਿਮਾਗ਼ ਹੈ ਤੇ ਨਾਲ ਹੀ ਮਨੁੱਖ਼ੀ ਦਿਮਾਗ਼ ਵਿਵੇਕਸ਼ੀਲ ਹੈ। ਕੁਦਰਤ ਦੇ ਜੀਵ ਵਿਕਾਸ ਦੀ ਲੜੀ ਵਿੱਚ ਦਿਮਾਗ਼ ਦੇ ਵਿਕਾਸ ਦੇ ਵੀ ਪੜਾਅ ਹਨ। ਮਨੁੱਖ਼ੀ ਸਰੀਰ ਵਿੱਚ ਕਈ-ਤਰ੍ਹਾਂ ਦੀਆਂ ਮਾਸ ਪੇਸ਼ੀਆਂ ਅਤੇ ਕੋਸ਼ਿਕਾਵਾਂ ਹਨ। ਦਿਲ ਦੀਆਂ ਮਾਸਪੇਸ਼ੀਆਂ, ਲੱਤਾਂ-ਬਾਹਾਂ ਦੀਆਂ ਪਾਸ ਪੇਸ਼ੀਆਂ ਤੋਂ ਵੱਖਰੀਆਂ ਹਨ। ਖ਼ੂਨ ਭਾਵੇਂ ਤਰਲ ਅਵਸਥਾ ਵਿੱਚ ਹੈ ਪਰ ਉਸ ਦੀਆਂ ਕੋਸ਼ਿਕਾਵਾਂ ਦੀ ਆਪਣੀ ਕਾਰਜ ਪ੍ਰਣਾਲੀ ਹੈ। ਇਸੇ ਲੜੀ ਵਿੱਚ ਦਿਮਾਗ਼ ਤੇ ਤੰਤੂ ਪ੍ਰਣਾਲੀ ਦੀਆਂ ਕੋਸ਼ਿਕਾਵਾਂ ਸਭ ਤੋਂ ਸੂਖ਼ਮ ਤੇ ਵਿਕਸਿਤ ਹਨ। ਜਿੰਨੀਆਂ ਉਹ ਨਾਜ਼ੁਕ ਹਨ ਉਸੇ ਤਰ੍ਹਾਂ ਹੀ ਉਹ ਜੇਕਰ ਇੱਕ ਵਾਰ ਟੁੱਟ ਜਾਣ, ਕਿਸੇ ਕਾਰਣ ਨਿਰਜੀਵ ਹੋ ਜਾਣ ਤਾਂ ਉਹ ਦੁਬਾਰਾ ਫ਼ਿਰ ਨਹੀਂ ਜੁੜਦੀਆਂ ਜਾਂ ਕਹੀਏ ਵਿਕਸਿਤ ਨਹੀਂ ਹੁੰਦੀਆਂ। ਉਸ ਤੋਂ ਬਾਅਦ ਦਿਲ ਦੀਆਂ ਮਾਸ ਪੇਸ਼ੀਆਂ ਦੀ ਹਾਲਤ ਹੈ ਤੇ ਫ਼ਿਰ ਹੋਰ।

ਜਾਨਵਰਾਂ ਅਤੇ ਮਨੁੱਖ਼ ਦੇ ਦਿਮਾਗ਼ ਤੇ ਤੰਤੂ ਪ੍ਰਣਾਲੀ ਵਿੱਚ ਇੱਕ ਮੁੱਖ਼ ਫ਼ਰਕ ਇਹ ਹੈ ਕਿ ਜਾਨਵਰਾਂ ਵਿੱਚ ਜਨਮ ਤੋਂ ਤੁਰੰਤ ਬਾਅਦ ਦਿਮਾਗ਼ ਤੇ ਤੰਤੂ ਪ੍ਰਣਾਲੀ ਦਾ ਹੋਰ ਵਿਕਾਸ ਨਹੀਂ ਹੁੰਦਾ। ਉਹ ਉੱਥੇ ਹੀ ਰੁਕ ਜਾਂਦਾ ਹੈ ਜਾਂ ਕਹੀਏ ਜਿਨ੍ਹਾਂ ਵਿਕਾਸ ਹੋਣਾ ਹੁੰਦਾ ਹੈ ਉਹ ਪੂਰਾ ਹੋ ਚੁੱਕਿਆ ਹੁੰਦਾ ਹੈ। ਸਿਰਫ਼ ਮਨੁੱਖ਼ਾਂ ਵਿੱਚ ਇਹ ਵਿਕਾਸ ਜਨਮ ਤੋਂ ਮਗਰੋਂ ਵੀ ਜਾਰੀ ਰਹਿੰਦਾ ਹੈ ਤੇ ਉਹ ਵੀ ਸਿਰਫ਼ ਛੇ ਵਰ੍ਹੇ ਤੱਕ। ਤੁਸੀਂ ਇਸ ਵਿਗਿਆਨਕ ਤੱਥ ਨੂੰ ਮਨੁੱਖ਼ੀ ਜ਼ਿੰਦਗੀ ਦੇ ਉਸ ਫ਼ੈਸਲੇ ਨਾਲ ਜੋੜ ਕੇ ਵੇਖੋ ਕਿ ਦੁਨੀਆਂ ਭਰ ਵਿੱਚ ਵਿਧੀਵਤ ਪੜ੍ਹਾਈ ਛੇ ਸਾਲ ਦੀ ਉਮਰ ਮੁਕੰਮਲ ਹੋਣ ਤੇ ਸ਼ੁਰੂ ਹੁੰਦੀ ਹੈ। ਮਨੁੱਖ਼ੀ ਦਿਮਾਗ਼ ਬਾਰੇ ਅਸੀਂ ਆਪਣੀ ਚਰਚਾ ਨੂੰ ਦੋ ਪਹਿਲੂਆਂ ਤੋਂ ਸਮੇਟ ਸਕਦੇ ਹਾਂ। ਇੱਕ ਇਹ ਕਿ ਦਿਮਾਗ਼ ਦੀ ਬਣਤਰ ਜਾਨਵਰਾਂ ਤੋਂ ਹੁੰਦੀ ਹੋਈ ਬਾਂਦਰ-ਚੈਂਪਨੀਜ਼ ਤੱਕ ਪਹੁੰਚਦੀ ਹੌਲੀ-ਹੌਲੀ ਵਿਕਸਿਤ ਹੁੰਦੀ ਹੈ। ਮੁਢਲੇ ਮਨੁੱਖ਼ (ਆਦੀ ਮਾਨਵ) ਦੇ ਮੁਕਾਬਲੇ ਵੀ ਅੱਜ ਦੇ ਮਨੁੱਖ਼ ਦਾ ਦਿਮਾਗ਼ ਵੱਧ ਵਿਕਸਿਤ ਹੈ। ਇਸ ਦੇ ਵਿਵੇਕਸ਼ੀਲ ਹਿੱਸੇ ਦਾ ਵਿਕਾਸ (ਸੈਰੀਬਰਮ) ਸਾਡੇ ਇਤਿਹਾਸ ਦੀ ਗੱਲ ਹੈ ਕਿ ਕਿਵੇਂ ਮਨੁੱਖ਼ ਨੇ ਕਿਰਤ ਨਾਲ, ਦੋ ਪੈਰਾਂ ਤੇ ਖੜ੍ਹੇ ਹੋਣ ਨਾਲ, ਹੱਥਾਂ ਦੇ ਇਸਤੇਮਾਲ ਨਾਲ, ਕੁਦਰਤ ਨੂੰ ਨੀਝ ਨਾਲ ਤੱਕਦੇ ਹੋਏ, ਜਗਿਆਸੂ ਭਾਵਨਾ ਦੇ ਪਹਿਲੂ ਨਾਲ ਇਸ ਦਾ ਵਿਕਾਸ ਕੀਤਾ ਹੈ ਤੇ ਨਾਲ ਹੀ ਮਨੁੱਖ਼ ਨੇ ਜਾਨਵਰੀ ਪ੍ਰਵਿਰਤੀਆਂ ਨੂੰ ਤਿਆਗ ਕੇ, ਇਸ ਦੇ ਦੂਸਰੇ ਹਿੱਸੇ (ਸੈਰੀਬੈਲਮ) ਨੂੰ ਲਗਾਤਾਰ ਘੱਟ ਕੀਤਾ ਹੈ। ਦੂਸਰਾ ਪਹਿਲੂ ਹੈ ਇਸ ਦਾ ਛੇ ਸਾਲਾਂ ਤੱਕ ਵਿਕਸਿਤ ਹੋਣਾ। ਭਾਵੇਂ ਲਗਦਾ ਇਹ ਹੈ ਕਿ ਦਿਮਾਗ਼ ਸਾਰੀ ਉਮਰ ਵਿਕਸਿਤ ਹੁੰਦਾ ਹੈ। ਦਰਅਸਲ ਵਿਅਕਤੀ ਸਿਆਣਾ ਹੁੰਦਾ ਹੈ, ਦਿਮਾਗ਼ ਦਾ ਇਸਤੇਮਾਲ ਕਰਕੇ। ਇਹ ਬਿਲਕੁਲ ਕੰਪਿਊਟਰ ਵਾਂਗ ਹੈ ਕਿ ਜਿਸ ਤਰ੍ਹਾਂ ਦੀ ਜਾਣਕਾਰੀ ਇਸ ਵਿੱਚ ਦਾਖ਼ਲ ਹੋਵੇਗੀ ਉਸੇ ਤਰ੍ਹਾਂ ਦੀ ਅਸੀਂ ਲੋੜ ਵੇਲੇ ਇਸਤੇਮਾਲ ਕਰ ਸਕਾਂਗੇ।

ਇਸ ਸਾਰੇ ਫ਼ਰਕ ਨੂੰ ਇੱਥੇ ਦਰਸਾਉਣ ਤੇ ਬਿਆਨ ਕਰਨ ਦਾ ਇੱਕੋ ਹੀ ਮਕਸਦ ਹੈ ਕਿ ਅਸੀਂ ਸਮਝੀਏ ਕਿ ਅਸੀਂ ਇਸ ਵਿਕਾਸ ਲੜੀ ਵਿੱਚ ਵਿਕਸਤ ਹੋਏ ਹਾਂ, ਬਿਹਤਰ ਹੋਏ ਹਾਂ ਤੇ ਇਨ੍ਹਾਂ ਤੱਥਾਂ ਨੂੰ, ਇਸ ਸਮਝ ਨੂੰ, ਇਸ ਨਜ਼ਰੀਏ ਨੂੰ ਵਿਕਸਤ ਕਰਨ ਦਾ ਸਿਹਰਾ ਵਿਗਿਆਨਕ ਕਾਰਜ ਪ੍ਰਣਾਲੀ ਨੂੰ ਜਾਂਦਾ ਹੈ। ਇਸ ਵਿੱਚ ਕੋਈ ਦੋ ਰਾਵਾਂ ਨਹੀਂ, ਇਸ ਗੱਲ ਨੂੰ ਸਧਾਰਨ ਤੋਂ ਸਧਾਰਨ ਆਮ ਵਿਅਕਤੀ, ਵਿਧੀਵਤ ਪੜ੍ਹਾਈ ਤੋਂ ਕੋਰਾ ਵਿਅਕਤੀ ਵੀ ਮੰਨੇਗਾ ਕਿ ਵਿਗਿਆਨ ਨੇ ਸਾਡੀ ਜ਼ਿੰਦਗੀ ਨੂੰ ਸੁਖ਼ਾਲਾ ਕਰਨ ਵਿੱਚ ਬਹੁਤ ਹੀ ਅਹਿਮ ਭੂਮਿਕਾ ਨਿਭਾਈ ਹੈ। ਇਸ ਗੱਲ ਤੇ ਕਈ ਲੋਕ ਸਵਾਲ ਉਠਾਉਂਦੇ ਹਨ ਕਿ ਵਿਗਿਆਨ ਨੇ ਮਨੁੱਖ਼ ਨੂੰ ਬਰਬਾਦੀ ਦੇ ਕੰਢੇ ਤੇ ਲਿਆਂਦਾ ਹੈ ਖ਼ਾਸ ਕਰ ਅਧਿਆਤਮਵਾਦੀ, ਰੱਬ ਨੂੰ ਮੰਨਣ ਵਾਲੇ ਆਦਿ। ਉਨ੍ਹਾਂ ਕੋਲ ਇਸ ਸਬੰਧੀ ਅਨੇਕ ਉਦਾਹਰਣਾਂ ਹਨ ਪਰ ਸਾਨੂੰ ਵਿਗਿਆਨਕ ਸੋਚ ਤੇ ਤਕਨਾਲੋਜੀ ਵਿੱਚ ਫ਼ਰਕ ਕਰਨਾ ਚਾਹੀਦਾ ਹੈ। ਵਿਗਿਆਨਕ ਸੱਚਾਈ ਨੂੰ, ਕਿਵੇਂ ਕੋਈ ਵਪਾਰੀ, ਮੁਨਾਫ਼ਾਖ਼ੋਰ ਆਪਣੇ ਹਿਤਾਂ ਲਈ ਵਰਤਦਾ ਹੈ। ਇਸ ਪਹਿਲੂ ਨੂੰ ਵਿਗਿਆਨਕ ਸੋਚ ਤੋਂ ਵੱਖ ਰੱਖ ਕੇ ਪਰਖ਼ਣ ਦੀ ਲੋੜ ਹੈ। ਵਿਗਿਆਨਕ ਸੋਚ, ਮਨੁੱਖ਼ ਦੀ ਭਲਾਈ ਲਈ ਹੈ। ਇਹ ਮਨੁੱਖ਼ੀ ਜਾਤ ਨੂੰ ਵਧੀਆ ਜ਼ਿੰਦਗੀ ਦੇਣ ਦਾ ਇੱਕ ਉਪਰਾਲਾ ਹੈ। ਵਿਗਿਆਨਕ ਸੱਚ, ਕੋਈ ਗ਼ੈਬੀ ਤਾਕਤ ਦਾ ਪ੍ਰਗਟਾਵਾ ਨਹੀਂ ਹੈ, ਇਹ ਕਿਤੋਂ 'ਉੱਪਰੋਂ' ਨਹੀਂ ਉੱਤਰਦੀ। ਇਹ ਖ਼ੋਜ ਤੇ ਸ਼ੋਧ ਦਾ ਨਤੀਜਾ ਹੈ। ਇਹ ਕੁਦਰਤ ਨੂੰ ਸਮਝ ਕੇ ਹਾਸਲ ਕੀਤਾ ਸੱਚ ਹੈ। ਇਹ ਸਮੁੱਚੀ ਕੁਦਰਤ ਨੂੰ ਕਲਾਵੇ ਵਿੱਚ ਲੈਂਦਾ ਹੈ ਜਦੋਂ ਕਿ ਮੁਨਾਫ਼ਾਖ਼ੋਰ, ਵਪਾਰਕ ਸੋਚ ਉਸ ਨੂੰ ਟੁਕੜਿਆਂ ਵਿੱਚ ਵੰਡ ਕੇ, ਸਿਰਫ਼ ਮਨੁੱਖ਼ ਤੱਕ ਸੀਮਿਤ ਕਰਦੀ ਹੈ ਤੇ ਉਸ ਤੋਂ ਵੀ ਅੱਗੇ ਮਨੁੱਖ਼ ਨੂੰ ਵੀ ਵੰਡ ਦਿੰਦੀ ਹੈ। ਕੁਦਰਤ ਨੂੰ ਨੀਝ ਨਾਲ ਤੱਕਣ, ਸਮਝਣ ਅਤੇ ਉਸ ਨੂੰ ਮਨੁੱਖ਼ੀ ਜ਼ਿੰਦਗੀ ਨਾਲ ਜੋੜ ਕੇ ਖ਼ੋਜ ਕਰਨ ਦਾ ਇਹ ਉਦਾਹਰਣ ਸਾਡੇ ਲਈ ਰਾਹ ਦਸੇਰਾ ਹੈ। ਐਡਵਰਡ ਜੈਨਰ, ਜਿਸ ਨੂੰ ਹਿਫ਼ਾਜ਼ਤੀ ਟੀਕਿਆਂ ਦੀ ਖ਼ੋਜ ਦਾ ਮੋਢੀ ਕਿਹਾ ਜਾਂਦਾ ਹੈ ਨੇ ਇੱਕ ਵਾਰ ਆਪਣੀ ਮੈਡੀਕਲ ਦੀ ਪ੍ਰੈਕਟਿਸ ਵਿੱਚ ਇਹ ਵੇਖਿਆ ਕਿ ਪਿੰਡ ਵਿੱਚ ਚੇਚਕ ਦੀ ਬਿਮਾਰੀ ਫ਼ੈਲੀ ਹੋਈ ਹੈ। ਲਗਭਗ ਸਾਰਾ ਪਿੰਡ ਇਸ ਬਿਮਾਰੀ ਤੋਂ ਪੀੜਿਤ ਹੈ ਤੇ ਇੱਕ ਲੜਕੀ ਇਸ ਤੋਂ ਬਚੀ ਰਹਿੰਦੀ ਹੈ। ਉਸ ਨੇ ਇਸ ਤੱਥ ਨੂੰ ਘੋਖ਼ਣ ਲਈ ਲੜਕੀ ਤੋਂ ਕੁਝ ਪੁੱਛਿਆ ਤੇ ਉਸ ਦੀ ਜਾਂਚ-ਪਰਖ਼ ਕੀਤੀ। ਉਹ ਇੱਕ ਦੁੱਧ ਚੋਣ ਵਾਲੀ ਲੜਕੀ ਸੀ ਜਿਸ ਦੇ ਹੱਥਾਂ ਤੇ ਚੇਚਕ ਵਰਗੇ ਕੁਝ ਹਲਕੇ-ਹਲਕੇ ਨਿਸ਼ਾਨ ਸਨ। ਜੈਨਰ ਨੇ ਪਤਾ ਲਗਾਇਆ ਤਾਂ

ਕੁੜੀ ਨੇ ਦੱਸਿਆ ਕਿ ਉਸ ਦੇ ਹੱਥਾਂ ਤੇ ਕੁਝ ਗੁਲਾਬੀ ਜਿਹੇ ਦਾਣੇ ਹੋਏ ਸਨ। ਉਹ ਦਾਣੇ 'ਕਾਓਪੌਕਸ' ਦੇ ਸਨ। ਚੇਚਕ ਦੀ ਬਿਮਾਰੀ ਦਾ ਵਿਸ਼ਾਣੂ 'ਸਮਾਲ ਪੋਕਸ' ਕਰਦਾ ਹੈ। ਜੈਨਰ ਨੇ ਸਿੱਟਾ ਕੱਢਿਆ ਕਿ 'ਕਾਓਪੌਕਸ' ਦੀ ਬਿਮਾਰੀ ਨਾਲ, ਇਸ ਦੇ ਸਰੀਰ ਵਿੱਚ ਚੇਚਕ (ਸਮਾਲ ਪਾਕਸ) ਨਾਲ ਲੜਨ ਦੀ ਤਾਕਤ ਪੈਦਾ ਹੋਈ ਤੇ ਇਸ ਪੱਖ਼ ਨੇ ਇਸ ਨੂੰ ਚੇਚਕ ਹੋਣ ਤੋਂ ਬਚਾ ਲਿਆ ਹੈ। ਉਸ ਨੇ ਇਸ ਤੱਥ ਉਪਰ ਖ਼ੋਜ ਕੀਤੀ। ਉਸ ਨੇ ਕਾਊਪਾਕਸ ਦੇ ਜਰਮ ਲੈ ਕੇ ਸਿਹਤਮੰਦ ਵਿਅਕਤੀਆਂ ਦੇ ਸਰੀਰ ਵਿੱਚ ਦਾਖਲ ਕੀਤੇ ਤੇ ਫਿਰ ਚੇਚਕ ਦੇ ਅਗਲੇ ਹਮਲੇ ਵਿੱਚ ਉਹ ਸਿਹਤਮੰਦ ਵਿਅਕਤੀ, ਸਿਹਤਮੰਦ ਹੀ ਰਹੇ ਜਿਨ੍ਹਾਂ ਨੇ ਜੈਨਰ ਤੋਂ ਉਹ ਜਰਮ ਹਾਸਲ ਕੀਤੇ ਸਨ ਭਾਵ ਜਿਨ੍ਹਾਂ ਨੇ ਵੈਕਸੀਨ ਲਈ ਸੀ। ਇਸ ਤਰ੍ਹਾਂ ਇਸ ਕੁਦਰਤੀ ਵਰਤਾਰੇ ਨੂੰ ਸਮਝਣ ਦੀ ਗਾਥਾ ਨੇ ਮੈਡੀਕਲ ਵਿਗਿਆਨ ਵਿੱਚ ਇਨਕਲਾਬ ਲਿਆਂਦਾ ਤੇ ਫ਼ਿਰ ਇਸ ਧਰਤੀ ਤੋਂ ਚੇਚਕ ਦਾ ਖ਼ਾਤਮਾ ਹੋਇਆ। ਪੋਲੀਓ ਦੀ ਬਿਮਾਰੀ ਖ਼ਾਤਮੇ ਦੀ ਸੀਮਾ ਤੇ ਹੈ ਤੇ ਇਸ ਤਰ੍ਹਾਂ ਹੋਰ ਬਿਮਾਰੀਆਂ ਵੀ।

ਵਿਗਿਆਨਕ ਖ਼ੋਜ ਦਾ ਆਧਾਰ ਗਿਆਨ ਹੈ। ਵਿਗਿਆਨੀ ਸਾਰੇ ਹੀ ਜੈਨਰ ਵਰਗੇ ਹੁੰਦੇ ਹਨ। ਉਨ੍ਹਾਂ ਦੀ ਖ਼ੋਜ ਦਾ ਮੰਤਵ ਮਨੁੱਖ਼ੀ ਜ਼ਿੰਦਗੀ ਨੂੰ ਸੁਖ਼ਾਲਾ ਕਰਨਾ ਹੁੰਦਾ ਹੈ। ਦੁਨੀਆਂ ਦੇ ਮਹਾਨ ਵਿਗਿਆਨੀਆਂ ਵਿੱਚੋਂ ਭੌਤਿਕ ਵਿਗਿਆਨੀ ਆਈਨਸਟਾਈਨ ਦਾ ਨਾਂ ਮੋਹਰੀ ਹੈ। ਉਸ ਨੇ ਭੌਤਿਕ ਵਿਗਿਆਨ ਅਤੇ ਜੋੜ-ਗੁਣਾਂ ਦੇ ਫ਼ਾਰਮੂਲਿਆਂ ਰਾਹੀਂ ਕੁਦਰਤ ਤੇ ਭੇਦਾਂ ਨੂੰ ਹੀ ਨਹੀਂ ਸਮਝਿਆ ਬਲਕਿ ਉਸ ਤੋਂ ਅੱਗੇ ਲੰਘ ਗਿਆ। ਉਸ ਨੇ ਊਰਜਾ ਦਾ ਫ਼ਾਰਮੂਲਾ ਈਜਾਦ ਕੀਤਾ ਪਰ ਉਸ ਨੂੰ ਪਤਾ ਨਹੀਂ ਸੀ ਕਿ ਉਸ ਦਾ ਇਹ ਫ਼ਾਰਮੂਲਾ ਕਿਸੇ ਐਸੇ ਰਾਜਨੀਤੀਵਾਨ ਜਾਂ ਹਥਿਆਰਾਂ ਦੇ ਅਜਿਹੇ ਵਪਾਰੀ ਦੇ ਹੱਥ ਆ ਕੇ ਦੁਨੀਆਂ ਦੀ ਤਬਾਹੀ ਦਾ ਕਾਰਣ ਬਣੇਗਾ। ਕੁਦਰਤ ਦੇ ਬਹੁਤੇ ਵਰਤਾਰੇ ਇਸੇ ਤਰ੍ਹਾਂ ਦੋ ਧਰੁਵੀ ਹਨ। ਅੱਗ ਜ਼ਿੰਦਗੀ ਵੀ ਹੈ ਤੇ ਮੌਤ ਵੀ। ਪਾਣੀ ਬਿਨਾਂ ਤੁਸੀਂ ਜ਼ਿੰਦਗੀ ਬਾਰੇ ਸੋਚ ਵੀ ਨਹੀਂ ਸਕਦੇ ਤੇ ਪਾਣੀ ਮੌਤ ਦਾ ਕਾਰਣ ਵੀ ਬਣ ਜਾਂਦਾ ਹੈ।

ਮਨੁੱਖ਼ ਜਾਨਵਰਾਂ ਨਾਲੋਂ ਇਸ ਕਰਕੇ ਹੀ ਵੱਖਰਾ ਹੈ ਕਿ ਉਸ ਨੂੰ ਇਨ੍ਹਾਂ ਵਰਤਾਰਿਆਂ ਦੀ ਸੂਝ ਹੈ ਤੇ ਉਹ ਇਸ ਸੂਝ ਨਾਲ ਜ਼ਿੰਦਗੀ ਦੀ ਬਿਹਤਰੀ ਬਾਰੇ ਸੋਚੇ, ਸਮਝੇ ਤੇ ਕਾਰਜ ਕਰੇ। ਚਾਕੂ, ਕੁਹਾੜੀ ਮਨੁੱਖ਼ ਦੇ ਸੰਦ ਹਨ। ਇਨ੍ਹਾਂ ਨੇ ਮਨੁੱਖ਼ ਦੇ ਹੱਥਾਂ ਵਿੱਚ ਥਾਂ ਲੈ ਕੇ ਉਸ ਦੇ ਕਾਰਜ ਨੂੰ ਸੁਖ਼ਾਲਾ ਕੀਤਾ ਹੈ। ਇਸ ਨਾਲ ਮਨੁੱਖ਼ ਦੇ ਅੰਦਰ ਮੌਜੂਦ ਹੁਨਰ ਨੂੰ ਹੋਰ ਵੀ ਨਿਖ਼ਾਰਿਆ ਹੈ ਪਰ ਇਨ੍ਹਾਂ ਨਾਲ ਕਤਲ ਵੀ ਹੁੰਦੇ ਹਨ ਤੇ ਖ਼ੂਨ ਵੀ ਵਹਿੰਦਾ ਹੈ। ਚਾਕੂ ਡਾਕਟਰ ਦੇ ਹੱਥ ਵਿੱਚ ਕਿੰਨਾ ਵੱਡਾ ਹਥਿਆਰ ਹੈ, ਜੋ ਮਨੁੱਖ਼ੀ ਜਿਸਮ ਦੇ ਕੋਝੇਪਣ ਨੂੰ ਖ਼ਤਮ ਕਰਕੇ ਮਨੁੱਖ਼ ਨੂੰ ਸਿਹਤਮੰਦ ਜ਼ਿੰਦਗੀ ਬਖ਼ਸ਼ਦਾ ਹੈ। ਅਲਟਰਾ ਸਾਊਂਡ ਮਸ਼ੀਨ ਅਤੇ ਇਸੇ ਤਰ੍ਹਾਂ ਦੀਆਂ ਹੋਰ ਮਸ਼ੀਨਾਂ, ਵਿਗਿਆਨਕ ਖ਼ੋਜ ਦੀਆਂ ਪ੍ਰਾਪਤੀਆਂ ਹਨ। ਅਸੀਂ ਮਨੁੱਖ਼ ਦੇ ਅੰਦਰਲੇ ਜਿਸਮ ਦੀਆਂ ਤਸਵੀਰਾਂ ਬਾਹਰ ਵੇਖ ਸਕਦੇ ਹਾਂ। ਕਦੇ ਕਿਸੇ ਵਿਗਿਆਨੀ ਜਾਂ ਡਾਕਟਰ ਨੇ ਇਹ ਸੋਚ ਕੇ ਇਸ ਮਸ਼ੀਨ ਦੀ ਈਜ਼ਾਦ ਦਾ ਸੁਪਨਾ ਨਹੀਂ ਲਿਆ ਹੋਵੇਗਾ ਕਿ ਇਸ ਮਸ਼ੀਨ ਨਾਲ ਪੇਟ ਵਿੱਚ ਬੱਚੇ ਦੇ ਸੈਕਸ ਦਾ ਪਤਾ ਕਰਕੇ ਜੇਕਰ ਲੜਕੀ ਹੋਈ ਤਾਂ ਉਸ ਦਾ ਗਰਭਪਾਤ ਕਰਵਾ ਦਿੱਤਾ ਜਾਵੇਗਾ। ਮੈਂ ਕਿਹਾ ਨਾ ਕਿ ਸਰੀਰ ਦਾ ਕੋਝਾਪਣ ਜਾਂ ਉਹ ਚੀਜ਼ ਜੋ ਮਨੁੱਖ਼ ਨੂੰ ਖ਼ਰਾਬ ਕਰ ਰਹੀ ਹੈ ਜਿਵੇਂ ਕੋਈ ਰਸੌਲੀ, ਕੋਈ ਪੱਥਰੀ, ਕਿਸੇ ਕਿਸਮ ਦਾ ਕੈਂਸਰ ਜਾਂ ਕੋਈ ਅਪੰਗ ਬੱਚਾ, ਅਜਿਹੀ ਕੋਈ ਅਲਾਮਤ ਜਿਸ ਨਾਲ ਨਿੱਜੀ, ਪਰਿਵਾਰਕ ਜਾਂ ਸਮਾਜਿਕ ਤਕਲੀਫ਼ ਜੁੜੀ ਹੈ। ਜਿਸ ਨਾਲ ਮਨੁੱਖ਼ੀ ਜ਼ਿੰਦਗੀ ਦੇ ਸੁਹੱਪਣ ਵਿੱਚ ਰੁਕਾਵਟ ਪੈਂਦੀ ਹੈ। ਇਸ ਸਥਿਤੀ ਨੂੰ ਜੇਕਰ ਗ਼ੌਰ ਨਾਲ ਵਿਸ਼ਲੇਸ਼ਿਤ ਕਰੀਏ ਤਾਂ ਇਹ ਸਿੱਟਾ ਸਪਸ਼ਟ ਨਿਕਲਦਾ ਹੈ ਕਿ ਕੰਨਿਆ ਸਾਡੇ ਪਰਿਵਾਰ ਅਤੇ ਸਮਾਜ ਵਿੱਚ ਨਾ ਚਾਹੁਣ ਯੋਗ ਚੀਜ਼ ਹੈ। ਉਸ ਨੂੰ ਤੁਸੀਂ ਕੈਂਸਰ ਨਾਲ ਮਿਲਾ ਕੇ ਵੇਖ ਲਵੋ, ਪੱਥਰੀ ਨਾਲ ਜਾਂ ਅਪੰਗ ਬੱਚੇ ਨਾਲ ਪਰ ਸਵਾਲ ਇਹ ਹੈ ਕਿ ਸਮਾਜ ਉਸ ਦੇ ਹੋਣ ਤੇ ਬੋਝ ਮਹਿਸੂਸ ਕਰੇਗਾ। ਇੱਥੇ ਸੋਚ ਵਿੱਚ ਤ੍ਰੇੜ ਹੈ। ਇਹ ਵੈਸੇ ਵੱਖਰਾ ਵਿਸ਼ਾ ਹੈ, ਜੋ ਗੰਭੀਰਤਾ ਨਾਲ ਵਿਚਾਰੇ ਜਾਣ ਦੀ ਮੰਗ ਕਰਦਾ ਹੈ ਅਤੇ ਇਹ ਵੀ ਆਪਣੇ ਆਪ ਵਿੱਚ ਮਨੁੱਖ਼ਾਂ ਨੂੰ ਜਾਨਵਰਾਂ ਤੋਂ ਵਖਰਾਉਂਦਾ ਹੈ। ਇਸੇ ਤਰ੍ਹਾਂ ਵਿਗਿਆਨ ਦੀਆਂ ਹੋਰ ਖ਼ੋਜਾਂ ਬਾਰੇ ਵੀ ਗੱਲ ਹੋ ਸਕਦੀ ਹੈ।

ਮੈਂ ਸ਼ੁਰੂ ਵਿੱਚਜ਼ਿਕਰ ਕੀਤਾ ਸੀ ਕਿ ਵਿਗਿਆਨਕ ਸੋਚ ਨੂੰ ਤਕਨਾਲੋਜੀ ਤੋਂ ਵੱਖ ਕਰਕੇ ਵਿਸ਼ਲੇਸ਼ਿਤ ਕਰਨ ਦੀ ਲੋੜ ਹੈ। ਵਿਗਿਆਨਕ ਸੋਚ ਦਾ ਆਧਾਰ ਜ਼ਿੰਦਗੀ ਨੂੰ ਜਿਉਣ ਯੋਗ ਬਣਾਉਣ ਤੋਂ ਪ੍ਰੇਰਿਤ ਹੁੰਦਾ ਹੈ। ਜਦੋਂ ਵਿਗਿਆਨਕ ਤੱਥ ਸਾਡੇ ਸਾਹਮਣੇ ਆ ਜਾਂਦੇ ਹਨ ਤਾਂ ਫ਼ਿਰ ਇਹ ਤੱਥ ਕਿਸੇ ਵਪਾਰੀ ਦੇ ਹੱਥ ਵੀ ਆ ਜਾਂਦੇ ਹਨ। ਉਹ ਇਨ੍ਹਾਂ ਤੱਥਾਂ ਤੇ ਆਧਾਰਿਤ 'ਮਾਲ' ਬਣਾਉਂਦਾ ਅਤੇ ਵੇਚਦਾ ਹੈ। ਵੇਚਣ ਦਾ ਉਸ ਦਾ ਮਕਸਦ ਹੈ ਪੈਸਾ ਕਮਾਉਣਾ ਤੇ ਲਾਭ ਲੈਣਾ। ਵਪਾਰ ਵਿੱਚ ਲਾਭ ਲੈਣ ਦੀ ਕੋਈ ਸੀਮਾ ਨਹੀਂ ਹੈ। ਵਿਗਿਆਨੀ ਤੇ ਵਪਾਰੀ ਦੀ ਸੋਚ ਦਾ ਧਰਾਤਲ ਹੀ ਵੱਖ਼ਰਾ ਹੈ। ਇੱਕ ਤਰ੍ਹਾਂ ਨਾਲ ਵਿਰੋਧੀ ਧਰਾਤਲ ਹੈ। ***ਵਿਗਿਆਨੀ ਜਦੋਂ ਸੋਚ ਰਿਹਾ ਹੁੰਦਾ ਹੈ ਤਾਂ ਉਸ ਦੇ ਸਾਹਮਣੇ ਸਾਰੀ ਲੋਕਾਈ ਹੁੰਦੀ ਹੈ ਜਦਕਿ ਵਪਾਰੀ ਦੀ ਸੋਚ ਵਿੱਚ ਕੇਵਲ ਆਪਣਾ ਨਿੱਜ ਹੁੰਦਾ ਹੈ।*** ਵਿਗਿਆਨ ਦਾ ਇਹ ਅਣਸੁਖ਼ਾਵਾਂ ਪੱਖ਼ ਕਈ ਵਾਰ ਉਭਾਰਿਆ ਜਾਂਦਾ ਹੈ। ਇਸ ਨੂੰ ਭੌਤਿਕ ਵਾਦ ਨਾਲ ਜੋੜਿਆ ਜਾਂਦਾ ਹੈ ਤੇ ਖ਼ਾਸ ਕਰ ਅਧਿਆਤਮਵਾਦੀ ਇਸ ਤਰ੍ਹਾਂ ਕਹਿੰਦੇ ਹਨ ਜਾਂ ਇਸ਼ ਨਾਂਹ ਪੱਖ਼ੀ ਪਹਿਲੂ ਦਾ ਸਹਾਰਾ ਲੈਂਦੇ ਹਨ ਪਰ ਸਵਾਲ ਇਹ ਹੈ ਕਿ ਵਿਗਿਆਨ ਦੇ ਇਸ ਪੱਖ਼ ਦੇ ਹੱਕ ਵਿੱਚ ਕੌਣ ਹੈ? ਕੌਣ ਚਾਹੁੰਦਾ ਹੈ ਜੰਗ? ਕੌਣ ਚਾਹੁੰਦਾ ਹੈ ਕੰਨਿਆ ਭਰੂਣ ਹੱਤਿਆ? ਕੌਣ ਚਾਹੁੰਦਾ ਹੈ ਜ਼ਿੰਦਗੀ ਬਖ਼ਸ਼ਣ ਵਾਲੀਆਂ ਦਵਾਈਆਂ ਨੂੰ ਨਸ਼ਿਆਂ ਲਈ ਤਿਆਰ ਕੀਤਾ ਜਾਵੇ ਤੇ ਲੋਕ ਬਰਬਾਦ ਕੀਤੇ ਜਾਣ। ਚੰਦ ਕੁ ਲੋਕ ਵਿਰੋਧੀ ਤਾਕਤਾਂ ਉਨ੍ਹਾਂ ਨੂੰ ਪਛਾਣਨ, ਸਮਝਾਉਣ ਦੀ ਲੋੜ ਹੈ। ਉਨ੍ਹਾਂ ਨੇ ਵੀ



ਵਿਗਿਆਨਕ ਖ਼ੋਜਾਂ ਰਾਹੀਂ ਮਨੁੱਖ਼ੀ ਪ੍ਰਵਿਰਤੀਆਂ ਦਾ ਅਧਿਐਨ ਕੀਤਾ ਹੈ। ਜਿੱਥੇ ਇੱਕ ਪਾਸੇ ਅਸੀਂ ਵਿਵੇਕਸ਼ੀਲ ਦਿਮਾਗ਼ ਨੂੰ ਵਿਕਸਿਤ ਕਰਨ ਅਤੇ ਉਸ ਦੇ ਵੱਧ ਤੋਂ ਵੱਧ ਇਸਤੇਮਾਲ ਕਰਨ ਦੀ ਗੱਲ ਕਰਦੇ ਹਾਂ ਉੱਥੇ ਭਾਵੁਕ ਤੇ ਭੜਕਾਊ ਹਿੱਸਾ, ਪਿਛਲੱਗ ਤੇ ਤਰਕਹੀਣ ਹਿੱਸਾ ਵੀ ਉਨ੍ਹਾਂ ਲੋਕਾਂ ਨੇ ਜਾਂਚਿਆ ਪਰਖ਼ਿਆ ਹੈ। ਅੱਜ ਅਸੀਂ ਵਿਗਿਆਨ ਤੋਂ ਤਕਨਾਲੋਜੀ ਵੱਲ ਜਰੂਰ ਕੁਝ ਜ਼ਿਆਦਾ ਵਧ ਰਹੇ ਹਾਂ ਪਰ ਨਾਲ ਹੀ ਇੱਕ ਮੁਨਾਫ਼ਾ ਖ਼ੋਰ ਵਰਗ ਹੁਣ ਮਨੁੱਖ਼ੀ ਭਾਵਨਾਵਾਂ ਦੇ ਭੜਕਾਊ ਪਹਿਲੂ ਨੂੰ ਮੁੱਖ਼ ਰੱਖ ਕੇ, ਕੁਝ ਵਿਅਕਤੀਆਂ ਨੂੰ ਉਕਸਾ ਕੇ ਆਪਣੇ ਮਤਲਬ ਦੀ ਖ਼ੋਜ ਵੀ ਕਰਵਾਉਂਦਾ ਹੈ।

ਸਾਰੀ ਗੱਲ ਨੂੰ ਇਸ ਗੱਲ ਤੇ ਸਮੇਟਦੇ ਹਾਂ ਕਿ ਮਨੁੱਖ਼ ਕੋਲ ਬਹੁਤ ਸੰਭਾਵਨਾਵਾਂ ਹਨ, ਸਾਡੇ ਕੋਲ ਵਿਗਿਆਨਕ ਸੋਚ ਦਾ ਸੱਚ ਹੈ ਜੋ ਸਾਨੂੰ ਚੰਗੇਰੀ ਜ਼ਿੰਦਗੀ ਦਾ ਰਾਹ ਦਿਖਾਉਣ ਵਾਲਾ ਹੈ। ਵਿਗਿਆਨਕ ਖ਼ੋਜਾਂ ਨੂੰ ਅਸੀਂ ਸਾਰੇ ਇਸਤੇਮਾਲ ਕਰਦੇ ਹਾਂ (ਭੌਤਿਕਵਾਦੀ ਤੇ ਅਧਿਆਤਮਵਾਦੀ) ਪਰ ਵਿਗਿਆਨਕ ਸੋਚ ਨਾਲ ਹੀ ਜ਼ਿੰਦਗੀ ਵੱਧ ਬਿਹਤਰ ਬਣਦੀ ਹੈ। ਵਿਗਿਆਨ ਨੇ ਵੀ ਕੁਦਰਤ ਨੂੰ ਹੀ ਫ਼ਰੋਲਿਆ ਹੈ ਪਰ ਇੱਕ ਵਿਧੀਵਤ ਢੰਗ ਨਾਲ ਵਿਗਿਆਨਕ ਸੋਚ ਸਭ ਕੁਝ ਨੂੰ ਕਲਾਵੇ ਵਿੱਚ ਲੈਂਦੀ ਹੈ। ਪਾਣੀ, ਹਵਾ, ਜੰਗਲ, ਸਾਰੇ ਜੀਵ। ਇਹ ਸਭ ਕੁਝ ਮਿਲ ਕੇ ਹੀ ਸੰਪੂਰਨ ਰਚਨਾ ਦੀ ਝਲਕ ਪੈਂਦੀ ਹੈ। ਤੁਸੀਂ ਕਿਸੇ ਨੂੰ ਵੀ ਮਨਫ਼ੀ ਕਰ ਕੇ ਦੇਖ਼ੋ, ਸਾਰਾ ਸੰਤੁਲਨ ਵਿਗੜ ਜਾਵੇਗਾ। ਜੇ ਕੋਈ ਵਿਅਕਤੀ ਸੋਚਦਾ ਹੈ ਕਿ ਇਹ ਧਰਤੀ ਉਸ ਦੀ ਹੀ ਹੈ ਤੇ ਫ਼ਿਰ ਉਸ ਤੋਂ ਅੱਗੇ ਕੁਝ ਚੰਦ ਕੁ ਲੋਕਾਂ ਦੀ ਹੈ ਤਾਂ ਉਹ ਗ਼ਲਤ ਸੋਚਦਾ ਹੈ। ਵਿਗਿਆਨ ਮਨੁੱਖ਼ ਦੀ ਵਿਲੱਖ਼ਣ ਪ੍ਰਾਪਤੀ ਹੈ, ਇੱਕ ਨਜ਼ਰੀਆ ਹੈ, ਇੱਕ ਪਰਖ਼ ਕਸੌਟੀ ਹੈ, ਇਹ ਪ੍ਰਣਾਲੀ ਹੈ ਜੋ ਸਾਰੀ ਧਰਤੀ ਤੇ, ਸਾਰੀ ਧਰਤੀ ਉੱਪਰ, ਸਾਰੇ ਲੋਕਾਂ ਤੇ ਇੱਕੋ ਜਿਹੀ ਲਾਗੂ ਹੁੰਦੀ ਹੈ। ਜੇ ਇਹ ਵੱਖ-ਵੱਖ ਦਿਸਦੀ ਹੈ ਤਾਂ ਇਸ ਦਾ ਕਸੂਰ ਸਾਡੀ ਸੋਚ ਤੇ ਸਾਡੇ ਸਮਾਜਿਕ ਪ੍ਰਬੰਧ ਵਿੱਚ ਹੈ। ਅੱਜ ਸਮਾਂ ਆ ਗਿਆ ਹੈ ਕਿ ਸਾਡੇ ਸਮਾਜਿਕ ਪ੍ਰਬੰਧ ਤੇ ਬਣਤਰ ਨੂੰ ਵੀ ਵਿਗਿਆਨਕ ਲੀਹਾਂ ਤੇ ਉਸਾਰਿਆ ਜਾ ਸਕਦਾ ਹੈ।

**.........#97, ਗੁਰੂ ਨਾਨਕ ਐਵੀਨਿਊ, ਮਜੀਠਾ ਰੋਡ, ਅੰਮ੍ਰਿਤਸਰ**

**98158-08506**

**ਸ਼ੋਕ ਮਤਾ**

ਮਾਝਾ ਜੋਨ ਦੀ ਇਕਾਈ ਗੋਪਾਲਪੁਰ ਦੇ ਜਥੇਬੰਦੀ ਮੁਖੀ ਮੁਖਤਿਆਰ ਸਿੰਘ ਦੀ ਮਾਤਾ ਸ਼੍ਰੀਮਤੀ ਸੁਰਜੀਤ ਕੌਰ ਦੀ ਮੌਤ 'ਤੇ ਅਦਾਰਾ ਦੁੱਖ ਪ੍ਰਗਟ ਕਰਦਾ ਹੈ।

* ਜਿਹੜਾ ਮਨੁੱਖ਼ ਇਕੱਲਾ ਜਾਣਾ ਚਾਹੁੰਦਾ ਹੈ ਉਹ ਹੁਣੇ ਤੁਰ ਸਕਦਾ ਹੈ ਪਰ ਜੇ ਕੋਈ ਕਿਸੇ ਨੂੰ ਨਾਲ ਲੈ ਕੇ ਚੱਲਣਾ ਚਾਹੁੰਦਾ ਹੈ ਤਾਂ ਫਿਰ ਦੂਜੇ ਦੇ ਤਿਆਰ ਹੋਣ ਤੱਕ ਉਡੀਕਣਾ ਜਰੂਰੀ ਹੈ।

## ਪਾਖ਼ੰਡੀਆਂ ਦੇ ਲਪੇਟੇ 'ਚ ਲੱਛਮੀ

ਪਵਨ ਕੁਮਾਰ ਰੱਤੋਂ

ਬਿਹਾਰ ਆਰਥਿਕ ਪੱਖ਼ੋਂ ਤਾਂ ਦੇਸ਼ ਦੇ ਪੱਛੜੇ ਰਾਜਾਂ ਵਿੱਚ ਗਿਣਿਆ ਤਾਂ ਜਾਂਦਾ ਹੀ ਹੈ ਜਿੱਥੋਂ ਦੇ ਬਹੁ ਗਿਣਤੀ ਵਾਸੀ ਜ਼ਿੰਦਗੀ ਦੀਆਂ ਮੁਢਲੀਆਂ ਸਹੂਲਤਾਂ ਨੂੰ ਤਰਸਦੇ ਹਨ ਪਰ ਅੰਧ ਵਿਸ਼ਵਾਸਾਂ ਵਿੱਚ ਇਹ ਰਾਜ ਜਰੂਰ ਮੂਹਰਲੀ ਕਤਾਰ ਵਿੱਚ ਆਉਂਦਾ ਹੈ। ਇਸ ਰਾਜ ਦੇ ਲੋਕਾਂ 'ਚ ਅਗਿਆਨਤਾ ਦਾ ਪਸਾਰਾ ਇਸ ਹੱਦ ਤੱਕ ਹੈ ਕਿ ਇੱਕ ਅਸਧਾਰਣ ਬੱਚੀ ਜਿਸ ਨੂੰ ਡਾਕਟਰਾਂ ਨੇ ਆਪਣੀ ਸਖ਼ਤ ਮਿਹਨਤ ਨਾਲ ਸਧਾਰਣ ਰੂਪ ਦੇਣ ਵਿੱਚ ਸਫ਼ਲਤਾ ਪ੍ਰਾਪਤ ਕੀਤੀ ਪਰ ਲੋਕਾਂ ਨੇ ਉਸ ਲੜਕੀ ਨੂੰ 'ਅਵਤਾਰ' ਮੰਨ ਕੇ ਉਸ ਦੀ ਪੂਜਾ-ਉਪਾਸਨਾ ਸ਼ੁਰੂ ਕਰ ਦਿੱਤੀ।

ਚਾਰ ਹੱਥਾਂ ਤੇ ਚਾਰ ਪੈਰਾਂ ਵਾਲੀ ਜਿਸ ਬੱਚੀ ਨੂੰ ਮੈਡੀਕਲ ਸਾਇੰਸ ਨੇ ਨਵੀਂ ਜ਼ਿੰਦਗੀ ਦਿੱਤੀ ਹੈ। ਉਸ ਦੇ ਪਿੰਡ ਵਾਲੇ ਉਸ ਨੂੰ 'ਉੱਪਰ ਵਾਲੇ' ਦਾ 'ਚਮਤਕਾਰ' ਮੰਨ ਰਹੇ ਹਨ। ਇੱਥੇ ਹੀ ਬੱਸ ਨਹੀਂ ਉਸ ਬੱਚੀ ਨੂੰ 'ਅਵਤਾਰ' ਮੰਨ ਕੇ ਉਸ ਦੀ ਪੂਜਾ ਸ਼ੁਰੂ ਕਰ ਦਿੱਤੀ ਗਈ ਹੈ ਤੇ ਹੁਣ ਮੰਦਰ ਬਣਾਉਣ ਦੀ ਤਿਆਰੀ ਕੀਤੀ ਜਾ ਰਹੀ ਹੈ।

ਬਿਹਾਰ ਦੇ ਕਟਿਹਾਰ ਜਿਲ੍ਹੇ ਦੇ ਕਾਟਾਕੋਸ ਪਿੰਡ ਵਿੱਚ ਜਨਮੀਂ ਲੱਛਮੀ ਜਨਮ ਤੋਂ ਹੀ ਅਸਧਾਰਣ ਸੀ, ਉਸ ਦੇ ਚਾਰ ਹੱਥ ਤੇ ਚਾਰ ਪੈਰ ਸਨ। ਅਗਿਆਨਤਾ ਵੱਸ ਪਿੰਡ ਵਾਲੇ ਉਸ ਨੂੰ ਲੱਛਮੀ ਦਾ ਅਵਤਾਰ ਮੰਨਣ ਲੱਗੇ ਜਿਸ ਕਰਕੇ ਉਸ ਦੇ ਮਾਂ ਬਾਪ ਨੇ ਉਸ ਅਸਧਾਰਣ ਬੱਚੀ ਦਾ ਨਾਮ ਹੀ ਲੱਛਮੀ ਰੱਖ ਦਿੱਤਾ। 7 ਨਵੰਬਰ 2007 ਨੂੰ ਬੰਗਲੌਰ ਦੇ ਸਪਰਸ਼ ਹਸਪਤਾਲ ਵਿੱਚ ਡਾਕਟਰਾਂ ਦੀ ਇੱਕ ਟੀਮ ਨੇ 27 ਘੰਟੇ ਤੱਕ ਆਪ੍ਰੇਸ਼ਨ ਕਰਕੇ ਲੱਛਮੀਂ ਦੇ ਦੋ ਹੱਥਾਂ ਤੇ ਦੋ ਪੈਰਾਂ ਨੂੰ ਉਸ ਦੇ ਸਰੀਰ ਨਾਲੋਂ ਜੁਦਾ ਕਰਕੇ ਉਸ ਦੇ ਸਰੀਰ ਨੂੰ ਸਧਾਰਣ ਰੂਪ ਦਿੱਤਾ। ਵਿਗਿਆਨ ਦੀ ਇਸ ਵੱਡੀ ਪ੍ਰਾਪਤੀ ਨੂੰ ਉੱਥੋਂ ਦੇ ਅੰਧ ਵਿਸ਼ਵਾਸੀ ਲੋਕਾਂ ਤੇ ਪੰਡਿਤ ਪੁਜਾਰੀਆਂ ਨੇ 'ਉੱਪਰ ਵਾਲੇ' ਦੇ ਪ੍ਰਤਾਪ ਦਾ ਨਾਂ ਦਿੱਤਾ ਹੈ। ਉਂਜ ਵੇਖਣ ਵਾਲੀ ਗੱਲ ਇਹ ਹੈ ਕਿ ਬਿਹਾਰ ਦੇ ਲੋਕਾਂ ਵਿੱਚ ਅੰਧ ਵਿਸ਼ਵਾਸ ਤੇ ਅਗਿਆਨਤਾ ਦੇ ਪਸਾਰ ਸਦਕਾ ਲੱਛਮੀ ਨੂੰ ਇੱਕ ਮਾਤਾ ਦੇ ਰੂਪ ਵਿੱਚ ਦੇਖਿਆ ਜਾਣ ਲੱਗਿਆ ਹੈ ਤੇ ਪੰਡਿਤ ਪੁਜਾਰੀਆਂ ਦੀ ਚਾਂਦੀ ਬਣ ਗਈ ਹੈ। ਇਹ ਵਿਗਿਆਨ ਦੇ ਯੁੱਗ ਵਿੱਚ ਇੱਕ ਅਫ਼ਸੋਸਨਾਕ ਪਹਿਲੂ ਹੀ ਕਿਹਾ ਜਾਵੇਗਾ ਕਿ ਵਿਗਿਆਨ ਦੀ ਪ੍ਰਾਪਤੀ ਨੂੰ ਧਰਮ ਦੇ ਗਲ ਲਗਾ ਦਿੱਤਾ ਜਾਵੇ। ਪੰਜਾਬ ਵਿੱਚ ਵੀ ਅਜਿਹੀਆਂ ਉਦਾਹਰਣਾਂ ਕਦੇ ਕਦਾਈਂ ਵੇਖ਼ਣ ਨੂੰ ਮਿਲਦੀਆਂ ਹਨ ਜਿਸ ਦੇ ਚਲਦਿਆਂ ਬੱਚਿਆਂ ਦੀ ਬਲੀ ਦੀਆਂ ਖ਼ਬਰਾਂ ਪੜ੍ਹਨ ਸੁਣਨ ਨੂੰ ਮਿਲਦੀਆਂ ਹਨ। ਇਸ ਦਾ ਇੱਕੋ ਇੱਕ ਹੱਲ ਵਿਗਿਆਨਕ ਚੇਤਨਾ ਦਾ ਪਸਾਰ ਹੀ ਹੈ ਜਿਸ ਦੇ ਲਈ ਹਰੇਕ ਵਿਅਕਤੀ ਨੂੰ ਸਮਾਜ ਪ੍ਰਤੀ ਆਪਣੀ ਜ਼ਿੰਮੇਵਾਰੀ ਨੂੰ ਸਮਝਦੇ ਹੋਏ ਲੋਕ ਚੇਤਨਾ ਲਈ ਆਪਣੇ ਵੱਲੋਂ ਬਣਦਾ ਯੋਗਦਾਨ ਪਾਉਣਾ ਚਾਹੀਦਾ ਹੈ।

*ਹਿੰਦੀ ਕਹਾਣੀ*

# ਝਾਕੀ

**ਡਾ. ਬੀ.ਅਮਿਸ਼ਾ**

ਸੋਮਪੁਰ ਕਸਬੇ ਦੇ ਰਵਿੰਦਰ ਨਗਰ ਮੁਹੱਲੇ 'ਚ ਜਨਮ ਅਸ਼ਟਮੀ ਦੇ ਦਿਨ ਹਲਚਲ ਦਿਖਾਈ ਦੇਣ ਲੱਗੀ। ਗੁਪਤਾ ਜੀ ਦੀ ਪਤਨੀ ਲਕਸ਼ਮੀ ਨੇ ਬਜ਼ਾਰ ਵਿੱਚੋਂ ਵਾਪਸ ਆ ਕੇ ਘਰ ਪੈਰ ਰੱਖਿਆ ਹੀ ਸੀ ਕਿ ਲੱਲਾ ਜੀ ਦੇ ਪੁੱਤਰਾਂ ਤੇ ਭਤੀਜਿਆਂ ਨੇ ਉਸ ਨੂੰ ਘੇਰ ਲਿਆ।

"ਚਾਚੀ ਜੀ, ਸ਼ਾਮ ਨੂੰ ਜਨਮ ਅਸ਼ਟਮੀ ਦੀ ਝਾਕੀ ਨਿਕਲੇਗੀ ਤੇ ਤਿਓਹਾਰ ਸਜੇਗਾ, ਉਸ ਲਈ ਸੌ ਰੁਪਏ ਚੰਦਾ ਦਿਓ।" ਟੋਲੀ ਦੇ ਆਗੂ ਗੱਪੂ ਨੇ ਬਹੁਤ ਵਿਸ਼ਵਾਸ ਨਾਲ ਕਿਹਾ।

"ਸੌ ਰੁਪਏ! ਮੈਂ ਤਾਂ ਦਸ ਰੁਪਏ ਹੀ ਦੇ ਸਕਦੀ ਹਾਂ।" ਚਾਚੀ ਬੋਲੀ।

"ਨਹੀਂ, ਨਹੀਂ ਚਾਚੀ ਜੀ, ਜਦੋਂ ਸਾਰੇ ਲੋਕ ਸੌ ਰੁਪਏ ਦੇ ਰਹੇ ਹਨ ਤਾਂ ਤੁਸੀਂ ਪੰਜਾਹ ਤਾਂ ਦੇ ਦਿਓ, ਜੇ ਕਨ੍ਹੱਈਆ ਲਾਲ ਨੂੰ ਦਾਨ ਨਹੀਂ ਕਰੋਂਗੀ ਤਾਂ ਪਰਲੋਕ ਕਿਵੇਂ ਸੁਧਰੇਗਾ ?" ਗੱਪੂ ਦੀਆਂ ਤੇਜ਼ ਨਜ਼ਰਾਂ ਨੇ ਗੁਪਤਾਇਨ ਚਾਚੀ ਦੇ ਛੋਟੇ ਜਿਹੇ ਬਟੂਏ ਵਿੱਚ ਪੰਜਾਹ ਦਾ ਨੋਟ ਤਾੜ ਕੇ ਉਸ ਦੀ ਕਮਜ਼ੋਰ ਨਸ ਤੇ ਚੋਟ ਕੀਤੀ। ਲੱਛਮੀ ਨੇ ਪੰਜਾਹ ਦਾ ਨੋਟ ਦਿੱਤਾ ਤੇ ਜਾਂਦੇ ਹੋਏ ਬੱਚਿਆਂ ਨੂੰ ਬੋਲੀ,"ਸ਼ਾਮ ਨੂੰ ਪ੍ਰਸ਼ਾਦ ਭੇਜ ਦੇਣਾ।" ਗੁਪਤਾ ਜੀ ਬਰਾਮਦੇ ਵਿੱਚ ਬੈਠੇ ਸਭ ਕੁਝ ਵੇਖ ਰਹੇ ਸਨ। ਲਕਸ਼ਮੀ ਨੂੰ ਆਉਂਦੀ ਨੂੰ ਹੀ ਟੁੱਟ ਕੇ ਪੈ ਗਏ,"ਬਿਨਾਂ ਗੱਲ ਤੋਂ ਲੜਕਿਆਂ ਨੂੰ ਪੰਜਾਹ ਰੁਪਏ ਫੜਾ ਆਈ।"

"ਹੁਣ ਛੱਡੋ ਵੀ, ਗੁਆਂਢ ਦਾ ਮਾਮਲਾ ਹੈ, ਮਿਲ-ਜੁਲ ਕੇ ਚੱਲਣਾ ਪੈਂਦਾ ਹੈ।" ਲਕਸ਼ਮੀ ਬੋਲੀ।

"ਹਾਂ, ਹਾਂ ਕਿਉਂ ਨਹੀਂ ? ਜਨਮ ਅਸ਼ਟਮੀ ਦੇ ਨਾਂ ਤੇ ਚੰਦਾ ਇਕੱਠਾ ਕਰਕੇ ਇਹ ਸ਼ਰਾਬ ਪੀਣਗੇ, ਮੁਰਗੇ ਖਾਣਗੇ ਤੇ ਸ਼ਾਮ ਨੂੰ ਝਾਕੀ ਸਜਾਉਣ ਦੇ ਨਾਂ ਤੇ ਮੁਹੱਲੇ ਦੀਆਂ ਸੜਕਾਂ ਨੂੰ ਜਾਮ ਕਰ ਦੇਣਗੇ।" ਇਨ੍ਹਾਂ ਦਾ ਸਾਥ ਦੇਣਾ ਕੀ ਪੁੰਨ ਦਾ ਕੰਮ ਹੈ ?"

ਗੁਪਤਾ ਜੀ ਦੇ ਗੁਆਂਢੀ ਮਾਸਟਰ ਜੀ ਆਪਣੇ ਗੇਟ ਦੇ ਬਾਹਰ ਖੜ੍ਹੇ ਇਹ ਸਭ ਕੁਝ ਵੇਖ ਰਹੇ ਸਨ। ਅਸਲ ਵਿੱਚ ਉਹ ਗੁਪਤਾ ਜੀ ਨੂੰ ਨਾਲ ਲੈ ਕੇ ਲੱਲਾ ਦੇ ਖਿਲਾਫ਼ ਸ਼ਿਕਾਇਤ ਕਰਨ ਥਾਣੇ ਜਾਣਾ ਚਾਹੁੰਦੇ ਸਨ ਪਰ ਪਤੀ-ਪਤਨੀ ਦੋਹਾਂ ਦਾ ਤਕਰਾਰ ਸੁਣ ਕੇ ਉਹ ਇਕੱਲੇ ਹੀ ਥਾਣੇ ਵੱਲ ਚੱਲ ਪਏ। ਮਾਸਟਰ ਜੀ ਨੂੰ ਵੇਖਦੇ ਹੀ ਥਾਣਾ ਮੁਖੀ ਰਾਮ ਸਿੰਘ ਸੀਟ ਤੋਂ ਉੱਠਿਆ, "ਨਮਸਤੇ ਸਰ, ਤੁਸੀਂ ਕਿਵੇਂ ਤਕਲੀਫ਼ ਕੀਤੀ।" ਰਾਮ ਸਿੰਘ ਕਦੇ ਮਾਸਟਰ ਜੀ ਦਾ ਵਿਦਿਆਰਥੀ ਰਹਿ ਚੁੱਕਾ ਸੀ, ਇਸ ਲਈ ਉਹ ਉਨ੍ਹਾਂ ਦਾ ਬਹੁਤ ਆਦਰ ਕਰਦਾ ਸੀ।

"ਤਕਲੀਫ਼ ਸਿਰਫ਼ ਮੇਰੀ ਨਹੀਂ, ਸਾਰੇ ਮੁਹੱਲੇ ਦੀ ਹੈ। ਲੱਜਤ ਬਾਰ ਕਮ ਰੈਸਟੋਰੈਂਟ ਵਾਲਾ ਲੱਲਾ ਜੀ ਇਸ ਸਾਲ ਵੀ ਜਨਮ ਅਸ਼ਟਮੀ ਦੀ ਝਾਕੀ ਸਜਾ ਰਿਹਾ ਹੈ। ਤੁਸੀਂ ਤਾਂ ਜਾਣਦੇ ਹੀ ਹੋ ਕਿ ਪਿਛਲੇ ਸਾਲ ਇਸ ਕਰਕੇ ਮੁਹੱਲੇ ਦੀਆਂ ਸਾਰੀਆਂ ਸੜਕਾਂ ਜਾਮ ਹੋ ਗਈਆਂ ਸਨ। ਇੱਕ ਤਾਂ ਲੱਲਾ ਨੇ ਗ਼ੈਰ ਕਾਨੂੰਨੀ ਢੰਗ ਨਾਲ ਰਿਹਾਇਸ਼ੀ ਕਾਲੋਨੀ ਵਿੱਚ ਬਾਰ ਤੇ ਰੈਸਟੋਰੈਂਟ ਚਲਾ ਰੱਖਿਆ ਹੈ, ਜਿੱਥੇ ਹਰ ਰੋਜ਼ ਸਾਰੇ ਸ਼ਹਿਰ ਦੇ ਲੁੱਚੇ-ਲਫ਼ੰਗਿਆਂ ਦਾ ਜਮਘਟ ਲੱਗਿਆ ਰਹਿੰਦਾ ਹੈ। ਦੂਸਰੇ ਕਦੇ ਝਾਕੀ ਤੇ ਕਦੇ ਜਗਰਾਤੇ ਦੇ ਨਾਂ ਤੇ ਲੋਕਾਂ ਤੋਂ ਜਬਰੀ ਚੰਦਾ ਵਸੂਲਦਾ ਹੈ। ਕੀ ਤੁਸੀਂ ਉਸ ਨੂੰ ਕਿਸੇ ਤਰ੍ਹਾਂ ਰੋਕ ਨਹੀਂ ਸਕਦੇ ?"

"ਰੋਕ ਤਾਂ ਸਕਦਾ ਹਾਂ ਮਾਸਟਰ ਜੀ, ਪਰ ਤੁਸੀਂ ਵੀ ਜਾਣਦੇ ਹੋ ਕਿ ਧਰਮ ਦੇ ਨਾਂ ਤੇ ਭੀੜ ਇਕੱਠੀ ਕਰਕੇ ਉਹ ਨਵਾਂ ਝਗੜਾ ਖੜ੍ਹਾ ਕਰ ਦੇਵੇਗਾ। ਧਰਮ ਦੇ ਕੰਮ ਵਿੱਚ ਰੋੜਾ ਅਟਕਾਇਆ ਗਿਆ ਇਸ ਵਿਸ਼ੇ ਤੇ ਲੰਮਾ ਚੌੜਾ ਬਿਆਨ ਦੇ ਕੇ ਕਿਸੇ ਅਖ਼ਬਾਰ ਵਿੱਚ ਇਸ ਮੁੱਦੇ ਨੂੰ ਉਛਾਲ ਦੇਵੇਗਾ।"

"ਹਾਂ, ਇਹ ਤਾਂ ਹੈ।" ਮਾਸਟਰ ਜੀ ਨੇ ਡੂੰਘਾ ਸਾਹ ਲਿਆ।

"ਮੈਂ ਸ਼ਾਮ ਨੂੰ ਉੱਥੇ ਦੋ ਸਿਪਾਹੀ ਤਾਇਨਾਤ ਕਰਵਾ ਦਿੰਦਾ ਹਾਂ ਤਾਂ ਜੋ ਕੋਈ ਅਣ ਸੁਖ਼ਾਵੀਂ ਘਟਨਾ ਨਾ ਵਾਪਰੇ।" ਇੰਸਪੈਕਟਰ ਰਾਮ ਸਿੰਘ ਨੇ ਮਾਸਟਰ ਜੀ ਨੂੰ ਵਿਸ਼ਵਾਸ ਦਿਵਾਇਆ।

ਥਾਣੇ ਤੋਂ ਵਾਪਸ ਆਉਂਦੇ ਹੋਏ ਮਾਸਟਰ ਜੀ ਨੇ ਵੇਖਿਆ ਕਿ ਲੱਜਤ ਰੈਸਟੋਰੈਂਟ ਦੇ ਬਾਹਰ ਅੱਧੀ ਸੜਕ ਘੇਰ ਕੇ ਬਾਲੀਆਂ ਗੱਡ ਕੇ ਤੰਬੂ ਤਾਣੇ ਜਾ ਰਹੇ ਸਨ। ਦੁਪਹਿਰ ਹੁੰਦੇ ਹੀ ਲਾਊਡ ਸਪੀਕਰ ਤੇ ਕੰਨ ਪਾੜਵੀਂ ਆਵਾਜ਼ ਵਿੱਚ ਭਜਨਾਂ ਦਾ ਪ੍ਰਸਾਰਨ ਸ਼ੁਰੂ ਹੋ ਗਿਆ। ਸ਼ਰਮਾ ਜੀ ਦੀ ਪਤਨੀ ਸੀਮਾ ਬਾਹਰ ਲੈਟਰ ਬਾਕਸ ਵਿੱਚ ਚਿੱਠੀ ਵੇਖਣ ਆਈ ਤਾਂ ਉਸ ਦੀ ਗੁਆਂਢਣ ਲੜਕੀ ਰਿਚਾ ਸਕੂਟਰ ਬਾਹਰ ਕੱਢ ਰਹੀ ਸੀ।

"ਰਿਚਾ ਕਿੱਥੇ ਚੱਲੀ ਏਂ ? ਤੇਰੀ ਤਾਂ ਪ੍ਰੀਖਿਆ ਚੱਲ ਰਹੀ ਹੈ।"

"ਇਸੇ ਕਰਕੇ ਤਾਂ ਜਾ ਰਹੀ ਹਾਂ ਭਾਬੀ ਜੀ, ਇਸ ਹੱਲੇ-ਗੁੱਲੇ ਵਿੱਚ ਪੜ੍ਹਾਈ ਤਾਂ ਹੋਣੋਂ ਰਹੀ। ਆਪਣੀ ਇੱਕ ਸਹੇਲੀ ਦੇ ਘਰ ਜਾ ਕੇ ਪੜ੍ਹਾਂਗੀ।"

"ਸੱਚਮੁਚ ਲਾਊਡ ਸਪੀਕਰ ਦੇ ਸ਼ੋਰ ਨੇ ਤਾਂ ਪੂਰੇ ਮੁਹੱਲੇ ਨੂੰ ਪ੍ਰੇਸ਼ਾਨ ਕਰ ਰੱਖਿਆ ਹੈ।"

ਸ਼ਾਮ ਢਲਣ ਤੱਕ ਝਾਕੀਆਂ ਰੌਸ਼ਨੀ ਨਾਲ ਸਜਾਈਆਂ ਜਾ ਚੁੱਕੀਆਂ ਸਨ। ਮੰਦਰ ਵਿੱਚੋਂ ਵਾਪਸ ਆਉਂਦੇ ਲੋਕ ਝਾਕੀਆਂ ਵੇਖਣ ਲਈ ਉੱਥੇ ਰੁਕ ਰਹੇ ਸਨ। ਹੌਲੀ-ਹੌਲੀ 'ਭਗਤਾਂ' ਦੀ ਭੀੜ ਨੇ ਸਾਰੀ ਸੜਕ ਜਾਮ ਕਰ ਦਿੱਤੀ। ਵਾਹਨਾਂ ਦਾ ਨਿਕਲਣਾ ਮੁਸ਼ਕਲ ਹੋ ਰਿਹਾ ਸੀ। ਦਮੇਂ ਦੀ ਮਰੀਜ ਮਾਂ ਦੇ ਉੱਖੜਦੇ ਸਾਹ ਨੂੰ ਵੇਖ ਕੇ ਗੋਪਾਲ ਉਸ ਨੂੰ ਕਾਰ ਵਿੱਚ ਡਾਕਟਰ ਕੋਲ ਲਿਜਾਣ ਲਈ ਨਿਕਲਿਆ ਪਰ ਉਹ ਉੱਥੋਂ ਇਸ ਲਈ ਨਾ ਨਿਕਲ ਸਕਿਆ ਕਿਉਂਕਿ ਕੋਈ ਸ਼ਰਧਾਲੂ



ਉਸ ਦੇ ਘਰ ਦੇ ਸਾਹਮਣੇ ਆਪਣੀ ਲੰਬੀ ਕਾਰ ਖੜ੍ਹਾ ਕੇ ਚਲਾ ਗਿਆ ਸੀ। ਗੋਪਾਲ ਆਪਣੇ ਮਿੱਤਰ ਪਦਮ ਚੰਦ ਦੇ ਘਰ ਤੱਕ ਮਾਂ ਨੂੰ ਆਪਣੀ ਗੋਦੀ ਵਿੱਚ ਚੁੱਕ ਕੇ ਲੈ ਕੇ ਗਿਆ ਤੇ ਫ਼ਿਰ ਉੱਥੋਂ ਉਨ੍ਹਾਂ ਦੀ ਕਾਰ ਵਿੱਚ ਮਾਂ ਨੂੰ ਬਿਠਾ ਕੇ ਹਸਪਤਾਲ ਗਿਆ। ਮੰਦਰ ਤੋਂ ਵਾਪਸੀ ਤੇ ਇੱਕ ਸ਼ਰਧਾਲੂ ਨੇ ਪੁੰਨ ਕਮਾਉਣ ਲਈ ਗਾਂ ਦੇ ਸਾਹਮਣੇ ਕੇਲੇ ਸੁੱਟ ਦਿੱਤੇ। ਦੋ ਤਿੰਨ ਗਾਵਾਂ ਆ ਕੇ ਖਾਣ ਲੱਗੀਆਂ। ਕੁਲਫ਼ੀ ਵਾਲਾ ਵੀ ਆਪਣਾ ਠੇਲ੍ਹਾ ਉੱਥੇ ਲੈ ਆਇਆ। ਉਸ ਨੂੰ ਵੇਖ਼ ਕੇ ਦੋ ਤਿੰਨ ਠੇਲ੍ਹਿਆਂ ਵਾਲੇ ਹੋਰ ਆ ਗਏ। ਭੀੜ ਦਾ ਜਾਇਜ਼ਾ ਲੈ ਰਹੇ ਦੋਵੇਂ ਸਿਪਾਹੀ ਥਾਣਾ ਮੁਖੀ ਰਾਮ ਸਿੰਘ ਦਾ ਸੰਦੇਸ਼ ਮਿਲਣ ਤੇ ਉੱਥੋਂ ਚਲੇ ਗਏ ਕਿਉਂਕਿ ਸੱਟਾ ਬਜ਼ਾਰ ਵਿੱਚ ਮਾਰਕੁੱਟ ਹੋ ਗਈ ਸੀ ਤੇ ਉਨ੍ਹਾਂ ਨੂੰ ਘਟਨਾ ਸਥਾਨ ਤੇ ਤੁਰੰਤ ਪਹੁੰਚਣ ਦਾ ਹੁਕਮ ਮਿਲਿਆ ਸੀ।

ਸ਼ਹਿਰ ਵੱਲੋਂ ਆ ਰਹੀ ਮਿੰਨੀ ਬੱਸ ਭੀੜ ਭਰੇ ਰਸਤੇ ਤੇ ਰੀਂਗਦੀ ਚੱਲ ਰਹੀ ਸੀ ਜਦ ਉਸ ਦੇ ਡਰਾਈਵਰ ਦੀ ਨਜ਼ਰ ਸਜੀ ਹੋਈ ਝਾਕੀ ਤੇ ਪਈ ਤਾਂ ਬਹੁਤ ਸ਼ਰਧਾ ਨਾਲ ਉਸ ਨੇ ਸਟੇਅਰਿੰਗ ਛੱਡ ਕੇ ਦੋਵੇਂ ਹੱਥ ਜੋੜ ਕੇ ਸਿਰ ਝੁਕਾਇਆ। ਬੱਸ ਠੇਲ੍ਹੇ ਨਾਲ ਜਾ ਟਕਰਾਈ। ਠੇਲੇ ਤੇ ਲੱਦੇ ਸਰੀਏ ਵਿੱਚੋਂ ਇੱਕ ਸਰੀਆ ਖਿਸਕ ਕੇ ਉੱਥੇ ਖੜ੍ਹੀ ਗਾਂ ਦੀ ਅੱਖ ਵਿੱਚ ਜਾ ਵੱਜਾ। ਦਰਦ ਨਾਲ ਉੱਛਲਦੀ ਗਾਂ ਨੇ ਸੱਜੇ ਖ਼ੱਬੇ ਆਪਣੇ ਸਿੰਗ ਚਲਾਏ। ਅਫ਼ਰਾ-ਤਫ਼ਰੀ ਫ਼ੈਲ ਗਈ। ਕੋਲ ਖੜ੍ਹੀਆਂ ਹੋਰ ਗਾਵਾਂ ਭੱਜਣ ਲੱਗੀਆਂ। ਇੱਕ ਗਾਂ ਉਸ ਲੱਕੜੀ ਦੀ ਬਾਲੀ ਨਾਲ ਜਾ ਟਕਰਾਈ ਜਿਸ ਨਾਲ ਝਾਕੀ ਵਾਲਾ ਤੰਬੂ ਬੰਨ੍ਹਿਆ ਹੋਇਆ ਸੀ। ਗਾਂ ਦੇ ਭੂਸਰਣ ਨਾਲ ਭੀੜ ਵਿੱਚ ਮੱਚੀ ਅਫ਼ਰਾ-ਤਫ਼ਰੀ, ਤੰਬੂ ਦੇ ਡਿੱਗਣ ਨਾਲ ਭਗਦੜ ਵਿੱਚ ਬਦਲ ਗਈ। ਖੰਭਾ ਜਿਨ੍ਹਾਂ ਲੋਕਾਂ ਦੇ ਡਿੱਗਿਆ ਉਹ ਅਜੇ ਸੰਭਲੇ ਨਹੀਂ ਸਨ ਕਿ ਭੀੜ ਨੇ ਪੈਰਾਂ ਥੱਲੇ ਦਰੜ ਦਿੱਤੇ। ਇਸ ਭਗਦੜ ਦਾ ਲਾਭ ਉਠਾਉਂਦੇ ਹੋਏ ਦੋ ਤਿੰਨ ਲਫ਼ੰਗਿਆਂ ਨੇ ਔਰਤਾਂ ਨਾਲ ਛੇੜਖਾਨੀ ਕਰ ਦਿੱਤੀ। ਚੀਖ਼ ਚਿਹਾੜਾ ਪੈ ਗਿਆ। ਕਿਸੇ ਨੇ ਪੁਲਿਸ ਨੂੰ ਫ਼ੋਨ ਕਰ ਦਿੱਤਾ। ਕੁਝ ਹੀ ਸਮੇਂ ਵਿੱਚ ਰਾਮ ਸਿੰਘ ਆਪਣੇ ਸਿਪਾਹੀਆਂ ਨੂੰ ਲੈ ਕੇ ਘਟਨਾ ਸਥਾਨ ਤੇ ਪਹੁੰਚ ਗਿਆ। ਆਲੇ ਦੁਆਲੇ ਦੇ ਘਰਾਂ ਦੇ ਲੋਕ ਜਖ਼ਮੀਆਂ ਨੂੰ ਚੁੱਕ ਰਹੇ ਸਨ। ਗੰਭੀਰ ਰੂਪ ਵਿੱਚ ਜਖ਼ਮੀ ਲੋਕਾਂ ਨੂੰ ਹਸਪਤਾਲ ਭੇਜਿਆ ਗਿਆ। ਇਸ ਹਾਦਸੇ ਵਿੱਚ 5 ਆਦਮੀਂ ਜੀਵਨ ਤੋਂ ਹੱਥ ਧੋ ਬੈਠੇ ਅਤੇ 20 ਤੋਂ ਜ਼ਿਆਦਾ ਜਖ਼ਮੀ ਹੋ ਗਏ। ਅਗਲੇ ਦਿਨ ਅਖ਼ਬਾਰਾਂ ਵਿੱਚ ਇਸ ਘਟਨਾ ਦਾ ਵਿਸਥਾਰ ਛਪਿਆ। ਲੱਲਾ ਜੀ ਨੇ ਮੁਹੱਲੇ ਦੀ ਮੁੱਖ ਸੜਕ ਨੂੰ ਚੌੜੀ ਨਾ ਕਰਨ ਕਾਰਣ ਨਗਰ ਨਿਗਮ ਖਿਲਾਫ਼ ਜੰਮ ਕੇ ਬਿਆਨ ਬਾਜ਼ੀ ਕੀਤੀ ਸੀ। ਪੁਲਿਸ ਦੇ ਅਜਿਹੇ ਭੀੜ ਵਾਲੇ ਪ੍ਰੋਗਰਾਮ ਵਿੱਚ ਹਾਜ਼ਰ ਨਾ ਹੋਣ ਦਾ ਦੋਸ਼ ਲਗਾਇਆ ਸੀ। ਮਿੰਨੀ ਬੱਸ ਦੇ ਡਰਾਈਵਰ ਖਿਲਾਫ਼ ਤੇਜ਼ ਰਫ਼ਤਾਰ ਨਾਲ ਬੱਸ ਚਲਾਉਣ ਦੇ ਦੋਸ਼ ਵਿੱਚ ਪ੍ਰਸ਼ਾਸ਼ਨ ਤੋਂ ਉਸ ਖਿਲਾਫ਼ ਕਾਰਵਾਈ ਮੰਗੀ ਸੀ। ਸਾਰਾ ਦਿਨ ਰਵਿੰਦਰ ਨਗਰ ਵਿੱਚ ਇਸ ਘਟਨਾ ਨੂੰ ਲੈ ਕੇ ਚਰਚਾ ਹੁੰਦੀ ਰਹੀ। ਮੰਦਰ ਦੇ ਪੁਜਾਰੀ ਨੇ ਆਕਾਸ਼ ਵੱਲ ਹੱਥ ਉਠਾ ਕੇ ਕਿਹਾ,"ਕਿੰਨਾ ਮਹਾਨ ਭਾਗ (ਕਿਸਮਤ) ਸੀ ਉਨ੍ਹਾਂ ਲੋਕਾਂ ਦਾ, ਜੋ ਪ੍ਰਭੂ ਦੇ ਦਰਸ਼ਨ ਕਰਦੇ ਹੋਏ ਮੌਤ ਨੂੰ ਪਿਆਰੇ ਹੋ ਗਏ, ਅਜਿਹੀ ਪਵਿੱਤਰ ਮੌਤ ਸਾਰਿਆਂ ਨੂੰ ਕਿੱਥੇ ਨਸੀਬ ਹੁੰਦੀ ਹੈ ?"

ਰਾਤ ਨੂੰ ਲੱਲਾ ਜੀ ਉਸ ਦੇ ਬੇਟਿਆਂ ਤੇ ਭਤੀਜਿਆਂ ਦੀ ਮੀਟਿੰਗ ਹੋਈ। ਗੱਪੂ ਬੋਲਿਆ, "ਚਾਚਾ ਜੀ, ਆਖ਼ਰ ਕਿਉਂ ਆਪਾਂ ਹਰ ਸਾਲ ਇਹ ਝਾਕੀਆਂ ਸਜਾਉਂਦੇ ਹਾਂ ? ਧਨ ਵੀ ਖ਼ਰਚ ਹੁੰਦਾ ਹੈ ਤੇ ਕੱਲ੍ਹ ਵਰਗਾ ਹੰਗਾਮਾ ਖੜ੍ਹਾ ਹੋਣ ਦਾ ਡਰ ਵੀ ਰਹਿੰਦਾ ਹੈ।"

"ਦੇਖ਼ ਗੱਪੂ, ਲਾਲ ਜੀ ਮੂੰਹ ਵਿੱਚ ਤਲੀ ਹੋਈ ਮੱਛੀ ਦਾ ਟੁਕੜਾ ਰੱਖ ਕੇ ਜੁਗਾਲੀ ਕਰਦਿਆਂ ਬੋਲੇ, ਜਿਹੋ ਜਿਹਾ ਧੰਦਾ ਅਸੀਂ ਮੁਹੱਲੇ ਦੇ ਵਿਚਕਾਰ ਬੈਠੇ ਕਰ ਰਹੇ ਹਾਂ, ਉਸ ਦੇ ਨਾਲ ਕਦੇ-ਕਦੇ ਅਜਿਹਾ ਧਾਰਮਿਕ ਆਯੋਜਨ ਕਰਦੇ ਰਹਿਣਾ ਚਾਹੀਦਾ ਹੈ, ਤਾਂ ਜੋ ਲੋਕਾਂ ਦੀਆਂ ਨਜ਼ਰਾਂ ਕੁਝ ਸਮੇਂ ਲਈ ਸਾਡੇ ਤੋਂ ਹਟ ਕੇ ਇਨ੍ਹਾਂ ਵਿੱਚ ਉਲਝ ਜਾਣ। ਸਾਡੇ ਧੰਦੇ ਦੀ ਸਿਹਤ ਲਈ ਇਹ ਜ਼ਰੂਰੀ ਹੈ ਬੇਟਾ।"

**ਅਨੁਵਾਦ : ਬਲਵੀਰ ਚੰਦ ਲੌਂਗੋਵਾਲ**

*ਮਿੰਨੀ ਕਹਾਣੀ*

## ਪੁੰਨ ਦਾ ਕੰਮ

**ਸੁਖਦੇਵ ਮਲੂਕਪੁਰੀ**

ਸਵੇਰ ਸਾਰ ਗੁਰਦੁਆਰੇ ਦਾ ਭਾਈ ਪਿੰਡ ਵਾਸੀਆਂ ਨੂੰ ਇਹ ਬੇਨਤੀ ਕਰ ਰਿਹਾ ਸੀ ਕਿ ਵਿਹੜੇ ਆਲੇ ਸ਼ੇਰੂ ਦੇ ਦਿਲ ਦਾ ਵਾਲਵ ਖ਼ਰਾਬ ਹੈ, ਉਸ ਦੇ ਦਿਲ ਦੇ ਆਪ੍ਰੇਸ਼ਨ ਲਈ ਮਦਦ ਦੀ ਲੋੜ ਹੈ। ਸੋ ਸਾਰੇ ਪਿੰਡ ਵਾਸੀ ਉਸ ਗਰੀਬ ਦੀ ਜਾਨ ਬਚਾਉਣ ਲਈ ਮਦਦ ਕਰਨ। ਭਾਈ ਦਾ ਹੋਕਾ ਸੁਣ ਕੇ ਪਿੰਡ ਵਾਸੀਆਂ ਨੇ ਆਪਣੇ ਵੱਲੋਂ ਔਖੇ ਸੌਖੇ ਪੰਜ-ਦਸ-ਵੀਹ ਰੁਪਏ ਭੇਜੇ ਤੇ ਕੁੱਲ ਮਿਲਾ ਕੇ 15 ਸੌ ਰੁਪਇਆ ਇਕੱਠਾ ਹੋਇਆ ਪਰ ਏਨੇ ਪੈਸਿਆਂ ਨਾਲ ਕੁਝ ਨਹੀਂ ਸੀ ਬਣਦਾ ਕਿਉਂਕਿ ਉਸ ਦੇ ਇਲਾਜ ਲਈ ਤਾਂ ਲੱਖਾਂ ਰੁਪਏ ਚਾਹੀਦੇ ਸਨ। ਪੈਸੇ ਦਾ ਜੁਗਾੜ ਨਾ ਹੋਣ ਕਰਕੇ ਇਲਾਜ ਖ਼ੁਣੋਂ ਸ਼ੇਰੂ ਕੁਝ ਦਿਨਾਂ ਬਾਅਦ ਮੌਤ ਨੂੰ ਪਿਆਰਾ ਹੋ ਗਿਆ। ਸ਼ੇਰੂ ਦੇ ਭੋਗ ਵਾਲੇ ਦਿਨ ਗੁਰੂਦੁਆਰੇ ਦਾ ਭਾਈ ਫਿਰ ਹੋਕਾ ਦੇ ਰਿਹਾ ਸੀ ਕਿ ਭਾਈ ਸੰਤ ਕਾਰ ਸੇਵਾ ਵਾਲੇ ਆਏ ਹਨ ਉਨ੍ਹਾਂ ਦਾ ਟਰੱਕ ਗੁਰਦੁਆਰਾ ਸਾਹਿਬ ਮੂਹਰੇ ਖੜ੍ਹਾ ਹੈ। ਆਪਣਾ ਜਨਮ ਸਫ਼ਲਾ ਕਰਨ ਲਈ ਸਾਰੇ ਪਿੰਡ ਵਾਸੀ ਵੱਧ ਤੋਂ ਵੱਧ ਕਣਕ,ਆਟਾ, ਦਾਲ ਤੇ ਮਾਇਆ ਦਾਨ ਦੇ ਕੇ ਪੁੰਨ ਦਾ ਕੰਮ ਕਰੋ। ਦੋ ਘੰਟਿਆਂ ਵਿੱਚ ਹੀ ਸੰਤਾਂ ਦਾ ਟਰੱਕ ਪਿੰਡ ਵੱਲੋਂ ਭੇਜੀ ਰਸਦ ਨਾਲ ਓਵਰ ਲੋਡ ਹੋ ਗਿਆ ਤੇ 24 ਹਜ਼ਾਰ ਰੁਪਏ ਮਾਇਆ ਵੀ ਇਕੱਠੀ ਹੋ ਗਈ। ਕਾਲੇ ਸ਼ੀਸ਼ਿਆਂ ਵਾਲੀ ਵਿਦੇਸ਼ੀ ਕਾਰ 'ਚ ਬੈਠ ਕੇ 'ਸੰਤ' ਰਸਦ ਦਾ ਟਰੱਕ ਲੈ ਕੇ ਤੁਰਦੇ ਬਣੇ।

# ਹੋਰ ਗ੍ਰਹਿਆਂ ਤੇ ਜੀਵਨ

ਡਾ. ਡੀ.ਪੀ. ਸਿੰਘ

ਸਾਡਾ ਸੂਰਜ ਮੰਡਲ, ਦੂਧੀਆ ਰਾਹ (Milky Way) ਆਕਾਸ਼ ਗੰਗਾ ਦਾ ਇੱਕ ਛੋਟਾ ਜਿਹਾ ਅੰਸ਼ ਹੈ। ਸਾਡੀ ਆਕਾਸ਼ ਗੰਗਾ ਵਿੱਚ ਲਗਭਗ 250 ਅਰਬ ਤਾਰੇ ਮੌਜੂਦ ਹਨ। ਸਾਡਾ ਸੂਰਜ ਵੀ ਇੱਕ ਤਾਰਾ ਹੀ ਹੈ। ਜਿਵੇਂ ਸਾਡੇ ਸੂਰਜ ਗਿਰਦ 8 ਗ੍ਰਹਿ, 70 ਬੌਣੇ ਗ੍ਰਹਿ, ਲੱਖਾਂ ਐੱਸਟਰਾਇਡ ਆਦਿ ਪਰਿਕਰਮਾ ਕਰ ਰਹੇ ਹਨ। ਇੰਜ ਹੀ ਸਾਡੀ ਆਕਾਸ਼ ਗੰਗਾ ਵਿੱਚ ਮੌਜੂਦ ਅਰਬਾਂ ਤਾਰਿਆਂ ਗਿਰਦ ਗ੍ਰਹਿਆਂ, ਬੌਣੇ ਗ੍ਰਹਿਆਂ ਤੇ ਐੱਸਟਰਾਇਡਾਂ ਦੇ ਘੁੰਮਦੇ ਹੋਣ ਦਾ ਯਕੀਨ ਹੈ ਪਰ ਇਹ ਸਭ ਕੁਝ ਤਾਂ ਨਜ਼ਰ ਆ ਰਹੇ ਬ੍ਰਹਿਮੰਡ ਦਾ ਛੋਟਾ ਜਿਹਾ ਹਿੱਸਾ ਹੀ ਹੈ। ਦੂਧੀਆ ਰਾਹ ਆਕਾਸ਼ ਗੰਗਾ ਵਿੱਚ ਇੱਕ ਕੁੰਡਲੀ ਦਾਰ ਆਕਾਸ਼ ਗੰਗਾ ਹੈ। ਇਹ ਆਕਾਸ਼ ਗੰਗਾ ਆਪਣੇ ਅੰਦਰ ਮੌਜੂਦ ਸਮੂਹ ਪੁਲਾੜੀ ਪਿੰਡਾਂ ਸਮੇਤ ਆਕਾਸ਼ ਗੰਗਾਈ (Galactic) ਕੇਂਦਰ ਦੇ ਗਿਰਦ ਘੁੰਮ ਰਹੀ ਹੈ। ਸਾਡਾ ਸੂਰਜ ਮੰਡਲ ਦੂਧੀਆ ਰਾਹ ਆਕਾਸ਼ ਗੰਗਾ ਦੇ ਬਾਹਰਲੇ ਹਿੱਸੇ ਵਿਖੇ ਮੌਜੂਦ ਹੈ। ਇਹ ਆਕਸ਼ ਗੰਗਾਈ ਕੇਂਦਰ ਤੋਂ ਲਗਭਗ 28 ਹਜ਼ਾਰ ਰੌਸ਼ਨੀ ਸਾਲ ਦੀ ਦੂਰੀ ਵਿਖੇ ਸਥਿੱਤ ਹੈ। ਵਰਨਣਯੋਗ ਹੈ ਕਿ ਇੱਕ ਰੌਸ਼ਨੀ ਸਾਲ ਦੂਰੀ, ਰੌਸ਼ਨੀ ਦੁਆਰਾ 3 ਲੱਖ ਕਿਲੋਮੀਟਰ ਪ੍ਰਤੀ ਸੈਕਿੰਡ ਦੀ ਰਫ਼ਤਾਰ ਨਾਲ ਇੱਕ ਸਾਲ ਦੇ ਅਰਸੇ ਅੰਦਰ ਤੈਅ ਕੀਤੀ ਦੂਰੀ ਹੁੰਦੀ ਹੈ। ਸਾਡੀ ਆਕਾਸ਼ ਗੰਗਾ ਦਾ ਕੇਂਦਰੀ ਭਾਗ, ਬਾਹਰੀ ਭਾਗ ਦੀ ਤੁਲਨਾ ਵਿੱਚ ਤਾਰਿਆਂ ਦੀ ਬਹੁਤ ਵਧੇਰੇ ਸੰਖਿਆ ਨਾਲ ਭਰਪੂਰ ਹੈ।

ਬ੍ਰਹਿਮੰਡ ਦੀ ਨਜ਼ਰ ਆਉਂਦੀ ਵਿਸ਼ਾਲਤਾ ਵਿੱਚ ਲਗਭਗ 100 ਅਰਬ ਅਕਾਸ਼ ਗੰਗਾਵਾਂ ਮੌਜੂਦ ਹਨ ਤੇ ਹਰ ਅਕਾਸ਼ ਗੰਗਾ ਵਿੱਚ ਲਗਭਗ 250 ਅਰਬ ਤਾਰੇ ਮੌਜੂਦ ਹਨ। ਨਜ਼ਰ ਆ ਰਿਹਾ ਬ੍ਰਹਿਮੰਡ ਹਰ ਦਿਸ਼ਾ ਵੱਲ 13 ਅਰਬ ਰੌਸ਼ਨੀ ਸਾਲ ਦੀ ਦੂਰੀ ਤੱਕ ਫ਼ੈਲਿਆ ਹੋਇਆ ਹੈ ਤੇ ਇਹ ਸਭੰ ਕੁਝ ਸਮੁੱਚੇ ਬ੍ਰਹਿਮੰਡ ਦਾ ਛੋਟਾ ਜਿਹਾ ਹਿੱਸਾ ਹੀ ਹੈ। ਇਸ ਕਰਕੇ ਸਮੁੱਚੇ ਬ੍ਰਹਿਮੰਡ ਵਿੱਚ ਮੌਜੂਦ ਤਾਰਿਆਂ ਦੀ ਸੰਖਿਆ ਦੀ ਮਨੁੱਖ਼ ਦੁਆਰਾ ਕਲਪਨਾ ਕਰਨਾ ਵੀ ਸੰਭਵ ਨਹੀਂ ਜਾਪਦਾ। ਬ੍ਰਹਿਮੰਡ ਅੰਦਰ ਵੱਡੇ ਪੱਧਰ ਦੀ ਬਣਤਰ ਹਰ ਥਾਂ ਇੱਕੋ ਜਿਹੀ ਹੀ ਹੈ। ਇਸੇ ਕਾਰਣ ਬ੍ਰਹਿਮੰਡ ਵਿੱਚ ਮੌਜੂਦ ਅਣਗਿਣਤ ਤਾਰਿਆਂ ਗਿਰਦ ਪਰਿਕਰਮਾ ਕਰ ਰਹੇ ਗ੍ਰਹਿਆਂ ਦੀ ਹੋਂਦ ਵੀ ਸੱਚ ਹੈ ਤੇ ਅਜਿਹੇ ਗ੍ਰਹਿਆਂ ਦੀ ਸੰਖਿਆ ਵੀ ਅਣਗਿਣਤ ਹੈ। ਇਹ ਵੀ ਸੰਭਵ ਹੈ ਕਿ ਅਜਿਹੇ ਗ੍ਰਹਿਆਂ ਉੱਪਰ ਜੀਵਨ ਦੇ ਪੈਦਾ ਹੋ ਸਕਣ ਦੇ ਹਾਲਾਤ ਵੀ ਹੋਣ। ਅਨੇਕਾਂ ਮਾਹਿਰਾਂ ਦਾ ਯਕੀਨ ਹੈ ਕਿ ਸਿਰਫ਼ ਸਾਡੀ ਆਕਾਸ਼ ਗੰਗਾ ਅੰਦਰ ਹੀ ਲਗਭਗ 10 ਲੱਖ ਸੱਭਿਅਤਾਵਾਂ ਮੌਜੂਦ ਹਨ। ਇੰਜ ਸਾਡੀ ਆਕਾਸ਼ ਗੰਗਾ ਦੇ ਹਰ 2 ਲੱਖ 50 ਹਜ਼ਾਰ ਤਾਰਿਆਂ ਵਿੱਚੋਂ ਘੱਟੋ-ਘੱਟ 1 ਤਾਰੇ ਦੇ ਗਿਰਦ ਅਜਿਹਾ ਗ੍ਰਹਿ ਮੌਜੂਦ ਹੈ ਜਿਸ ਉੱਪਰ ਤਕਨੀਕੀ ਤੌਰ ਤੇ ਉੱਨਤ ਸੱਭਿਅਤਾ ਦਾ ਵਾਸਾ ਹੈ। ਖ਼ੋਜ ਕਾਰਜਾਂ ਤੋਂ ਪਤਾ ਲੱਗਾ ਹੈ ਕਿ ਅਜਿਹਾ ਗ੍ਰਹਿ ਸਾਥੋਂ ਲਗਭਗ 300 ਰੌਸ਼ਨੀ ਸਾਲ ਦੀ ਦੂਰੀ ਵਿਖੇ ਮੌਜੂਦ ਹੋ ਸਕਦਾ ਹੈ। ਬ੍ਰਹਿਮੰਡ ਅੰਦਰ ਕਿਧਰੇ ਵੀ ਮੌਜੂਦ ਤਕਨੀਕੀ ਤੌਰ ਤੇ ਉੱਨਤ ਸੱਭਿਅਤਾਵਾਂ ਦੀ ਹੋਂਦ ਨੂੰ ਜਾਨਣ ਲਈ ਸੈੱਟੀ (SETI) ਪ੍ਰਾਜੈਕਟ ਆਰੰਭ ਕੀਤਾ ਜਾ ਚੁੱਕਾ ਹੈ ਜਿਸ ਦਾ ਮੁੱਖ਼ ਮੰਤਵ ਧਰਤੀ ਤੋਂ ਬਾਹਰ ਸੂਝਵਾਨ ਜੀਵਨ ਦੀ ਖ਼ੋਜ ਕਰਨਾ ਹੈ।

ਜੇ ਸਾਡੀ ਆਕਾਸ਼ ਗੰਗਾ ਵਿੱਚ ਲੱਖ਼ਾਂ ਹੀ ਸੱਭਿਅਤਾਵਾਂ ਮੌਜੂਦ ਹਨ ਤਾਂ ਫ਼ਿਰ ਉਹ ਸਾਡੇ ਨਾਲ ਸੰਪਰਕ ਸਥਾਪਤੀ ਕਿਉਂ ਨਹੀਂ ਕਰ ਰਹੀਆਂ। ਇਨ੍ਹਾਂ ਸਵਾਲਾਂ ਦੇ ਸੰਭਾਵੀ ਉੱਤਰ ਇੰਜ ਹਨ :

1. ਅਜਿਹੀਆਂ ਸੱਭਿਅਤਾਵਾਂ, ਵਿਸ਼ਾਲ ਬ੍ਰਹਿਮੰਡ ਵਿੱਚ ਦੂਰ-ਦੂਰ ਸਥਿੱਤ ਹੋਣ ਕਾਰਣ ਇੱਕ ਦੂਜੇ ਤੋਂ ਅਤੇ ਸਾਥੋਂ ਸੈਂਕੜੇ ਰੌਸ਼ਨੀ ਸਾਲ ਦੀ ਦੂਰੀ ਤੇ ਹਨ। ਜਿਸ ਕਾਰਣ ਏਨੀਆਂ ਵੱਡੀਆਂ ਦੂਰੀਆਂ ਨੂੰ ਤੈਅ ਕਰਨਾ ਸੰਭਵ ਨਹੀਂ ਹੈ।

2. ਇੱਕ ਅੰਦਾਜ਼ੇ ਅਨੁਸਾਰ ਜੀਵਨ ਹੋਂਦ ਨਾਲ ਭਰਪੂਰ ਗ੍ਰਹਿ ਸਾਥੋਂ ਲਗਭਗ 1000 ਰੌਸ਼ਨੀ ਸਾਲ ਦੀ ਦੂਰੀ ਉੱਤੇ ਹੋਣ ਦੀ ਸੰਭਾਵਨਾ ਹੈ ਪਰ ਤਕਨੀਕੀ ਤੌਰ ਤੇ ਬਹੁਤ ਵਧੇਰੇ ਉੱਨਤੀ ਦੇ ਬਾਵਜੂਦ ਰੌਸ਼ਨੀ ਦੀ ਰਫ਼ਤਾਰ ਨਾਲ ਜਾਂ ਇਸ ਤੋਂ ਵੱਧ ਰਫ਼ਤਾਰ ਨਾਲ ਯਾਤਰਾ ਕਰ ਸਕਣਾ ਸੰਭਵ ਨਹੀਂ ਹੈ। ਇਸੇ ਲਈ ਦੁਰੇਡੀ ਸੱਭਿਅਤਾ ਨਾਲ ਸੰਪਰਕ ਸਥਾਪਤੀ ਦੀ ਸੰਭਾਵਨਾ ਲਗਭਗ ਨਾ ਮਾਤਰ ਹੈ।

3. ਇਹ ਵੀ ਹੋ ਸਕਦਾ ਹੈ ਕਿ ਵਧੇਰੇ ਉੱਨਤ ਸੱਭਿਅਤਾਵਾਂ ਹੋਰ ਨਵੀਆਂ ਸੱਭਿਅਤਾਵਾਂ ਨੂੰ ਲੱਭਣ ਦੀਆਂ ਚਾਹਵਾਨ ਹੀ ਨਾ ਹੋਣ। ਸਾਡੀ ਸੱਭਿਅਤਾ ਅਜੇ ਵਿਕਾਸਮਈ ਹੈ ਤੇ ਇਸ ਵਿੱਚ ਨਵੀਆਂ ਖ਼ੋਜਾਂ ਕਰਨ ਦੀ ਉਤਸੁਕਤਾ ਹੈ। ਬਹੁਤ ਵਧੇਰੇ ਉੱਨਤ ਸੱਭਿਅਤਾਵਾਂ ਕੋਲ ਬ੍ਰਹਿਮੰਡ ਬਾਰੇ ਸੰਪੂਰਨ ਗਿਆਨ ਮੌਜੂਦ ਹੋ ਸਕਦਾ ਹੈ ਇਸ ਲਈ ਉਹ ਸਾਡੇ ਨਾਲ ਜਾਣਕਾਰੀ ਆਦਾਨ ਪ੍ਰਦਾਨ ਕਰਨ ਵਿੱਚ ਰੁਚਿਤ ਹੀ ਨਾ ਹੋਣ, ਅਜਿਹਾ ਸੰਭਵ ਹੈ।

4. ਹੋ ਸਕਦਾ ਹੈ ਕਿ ਲੱਖ਼ਾਂ ਹੀ ਗ੍ਰਹਿਆਂ ਉੱਤੇ ਜੀਵਨ ਮੌਜੂਦ ਹੋਵੇ ਪਰ ਉੱਥੇ ਸੂਝਵਾਨ ਜੀਵਾਂ ਦੀ ਹੋਂਦ ਹੀ ਨਾ ਹੋਵੇ। ਸਾਡੀ ਧਰਤੀ ਦੇ ਪਿਛਲੇ ਸਾਢੇ 4 ਅਰਬ ਸਾਲਾਂ ਦੇ ਇਤਿਹਾਸ ਵਿੱਚ ਸਿਰਫ਼ ਇੱਕੋ ਹੀ ਸੂਝਵਾਨ ਜੀਵ ਮਨੁੱਖ਼ ਪੈਦਾ ਹੋਇਆ ਹੈ। ਇੱਥੇ ਪੈਦਾ ਹੋਏ ਜੀਵਾਂ ਦੀ ਬਹੁ ਗਿਣਤੀ ਸੂਝ-ਬੂਝ ਦੇ ਵਿਕਾਸ ਦੇ ਚਿੰਨ੍ਹਾਂ ਤੋਂ ਵਾਂਝੀ ਹੀ ਹੈ। ਇਸ ਲਈ ਸੰਭਵ ਹੈ ਕਿ ਬ੍ਰਹਿਮੰਡ ਵਿੱਚ ਜੀਵਨ ਭਰਪੂਰ ਜੀਵਨ ਵੰਨਗੀਆਂ ਤਾਂ ਆਮ ਹੀ ਹੋਣ ਪਰ ਤਕਨੀਕੀ ਤੌਰ ਤੇ ਉੱਨਤ ਸੱਭਿਅਤਾਵਾਂ ਤੇ ਸੂਝਵਾਨ ਜੀਵਾਂ ਦੀ ਹੋਂਦ ਬਹੁਤ ਹੀ ਦੁਰਲੱਭ ਹੋਵੇ। ਸ਼ਾਇਦ ਬ੍ਰਹਿਮੰਡ ਵਿੱਚ ਅਸੀਂ



ਇਕੱਲੇ ਹੀ ਸੂਝਵਾਨ ਜੀਵ ਹੋਈਏ।

5. ਇਹ ਵੀ ਸੰਭਵ ਹੈ ਕਿ ਕੋਈ ਬਹੁਤ ਹੀ ਉੱਨਤ ਸੱਭਿਅਤਾ ਦੇ ਜੀਵ ਸਾਡੀ ਧਰਤੀ ਤੱਕ ਪਹੁੰਚ ਚੁੱਕੇ ਹੋਣ ਪਰ ਸਾਨੂੰ ਉਨ੍ਹਾਂ ਬਾਰੇ ਪਤਾ ਹੀ ਨਾ ਹੋਵੇ। ਹੋ ਸਕਦਾ ਹੈ ਕਿ ਆਕਾਸ਼ ਗੰਗਾ ਸੁਰੱਖਿਆ ਨਿਯਮਾਂ ਅਨੁਸਾਰ ਉੱਨਤ ਸੱਭਿਅਤਾਵਾਂ ਨੂੰ ਨਵੀਆਂ ਵਿਕਾਸਸ਼ੀਲ ਸੱਭਿਅਤਾਵਾਂ ਨਾਲ ਪਰਸਪਰ ਕ੍ਰਿਆਵਾਂ ਕਰਨ ਤੋਂ ਮਨਾਹੀ ਹੀ ਹੋਵੇ।

6. ਇਹ ਵੀ ਹੋ ਸਕਦਾ ਹੈ ਕਿ ਉੱਨਤ ਸੱਭਿਅਤਾਵਾਂ ਦੇ ਜੀਵ ਵਿਸ਼ਾਲ ਆਕਾਸ਼ ਗੰਗਾਈ ਸਰਵੇਖ਼ਣ ਤਹਿਤ ਕੁਝ ਕਰੋੜ ਸਾਲਾਂ ਦੌਰਾਨ ਇੱਕ ਵਾਰ ਧਰਤੀ ਤੱਕ ਪਹੁੰਚਦੇ ਹੋਣ। ਉਨ੍ਹਾਂ ਦੀ ਅਜਿਹੀ ਯਾਤਰਾ ਅੱਜ ਤੋਂ 2 ਕਰੋੜ ਸਾਲ ਪਹਿਲਾਂ ਵਾਪਰੀ ਹੋ ਸਕਦੀ ਹੈ। ਜਦੋਂ ਧਰਤੀ ਤੇ ਅਜੇ ਮਨੁੱਖ਼ ਦਾ ਜਨਮ ਨਹੀਂ ਸੀ ਹੋਇਆ।

7. ਇਹ ਵੀ ਸੰਭਵ ਹੈ ਕਿ ਉੱਨਤ ਸੱਭਿਅਤਾਵਾਂ ਦੇ ਜੀਵ ਧਰਤੀ ਵਾਸੀਆਂ ਬਾਰੇ ਜਾਣਦੇ ਵੀ ਨਾ ਹੋਣ। ਆਖ਼ਰ ਸਾਡੀ ਆਕਾਸ਼ ਗੰਗਾ ਵਿੱਚ 250 ਅਰਬ ਤਾਰੇ ਹਨ ਅਤੇ ਆਕਾਸ਼ ਗੰਗਾ ਦਾ ਸੂਰਜ ਮੰਡਲ ਵਾਲਾ ਖ਼ੇਤਰ ਵੀ ਕੋਈ ਖ਼ਾਸੀਅਤ ਵਾਲਾ ਨਜ਼ਰ ਨਹੀਂ ਆਉਂਦਾ। ਇਸ ਲਈ ਸੰਭਵ ਹੈ ਕਿ ਹੋਰ ਗ੍ਰਹਿਆਂ ਦੇ ਵਾਸੀ ਧਰਤੀ ਉੱਤੇ ਜੀਵਨ ਹੋਣ ਬਾਰੇ ਸੁਚੇਤ ਹੀ ਨਾ ਹੋਣ। ਬ੍ਰਹਿਮੰਡ ਵਿੱਚ ਸੂਝਵਾਨ ਜੀਵਾਂ ਦੀ ਹੋਂਦ ਬਾਰੇ ਜਾਨਣ ਲਈ ਅਮਰੀਕੀ ਤਾਰਾ ਵਿਗਿਆਨੀ ਫ਼੍ਰੈਂਕ ਡ੍ਰੇਕ ਨੇ 1960 ਵਿੱਚ ਓਜ਼ਮਾ ਪ੍ਰਾਜੈਕਟ ਤਹਿਤ ਰੇਡੀਓ ਤਰੰਗਾਂ ਦੀ ਵਰਤੋਂ ਨਾਲ ਪਹਿਲਾ ਖ਼ੋਜ ਕਾਰਜ ਕੀਤਾ। ਉਸ ਨੇ ਟਾਓ ਸੈੱਟੀ ਅਤੇ ਏਪਸੀ ਲੋਨ ਏਰੀਡਾਨੀ ਤਾਰਿਆਂ ਸਬੰਧੀ ਦੋ ਹਫ਼ਤੇ ਤੱਕ ਪ੍ਰੇਖ਼ਣ ਕਾਰਜ ਕੀਤੇ। ਬ੍ਰਹਿਮੰਡ ਵਿੱਚ ਜੀਵਨ ਹੋਂਦ ਦੀ ਸੰਭਾਵਨਾ ਦਾ ਅੰਦਾਜ਼ਾ ਲਗਾਉਣ ਲਈ ਉਸ ਨੇ ਸੰਨ 1961 ਵਿੱਚ ਡਰੇਕ ਸਮੀਕਰਨ ਦਾ ਵਿਕਾਸ ਕੀਤਾ ਜਿਸ ਅਨੁਸਾਰ : $N=N^{*} fp\ n_e\ f_l\ fi\ fc\ fl$

ਜਿੱਥੇ N= ਦੂਧੀਆ ਰਾਹ ਆਕਾਸ਼ ਗੰਗਾ ਵਿੱਚ ਮੌਜੂਦ ਉਨ੍ਹਾਂ ਸੱਭਿਅਤਾਵਾਂ ਦੀ ਸੰਖਿਆ ਹੈ ਜਿਨ੍ਹਾਂ ਤੋਂ ਨਿਕਲ ਰਿਹਾ ਰੇਡੀਓ ਤਰੰਗ ਸੰਚਾਰ ਜਾਂਚ ਯੋਗ ਹੈ।

$N^{*}$ = ਦੂਧੀਆ ਰਾਹ ਆਕਾਸ਼ ਗੰਗਾ ਵਿੱਚ ਮੌਜੂਦ ਤਾਰਿਆਂ ਦੀ ਸੰਖਿਆ ਹੈ।

fp = ਉਨ੍ਹਾਂ ਤਾਰਿਆਂ ਦਾ ਅੰਸ਼ (Fraction) ਜਿਨ੍ਹਾ ਗਿਰਦ ਗ੍ਰਹਿ ਹਨ।

$n_e$= ਹਰ ਸੂਰਜ ਮੰਡਲ ਵਿੱਚ ਉਨ੍ਹਾਂ ਗ੍ਰਹਿਆਂ ਦੀ ਸੰਖਿਆ ਜਿਨ੍ਹਾਂ ਗ੍ਰਹਿਆਂ ਦਾ ਵਾਤਾਵਰਣ ਜੀਵਨ ਹੋਂਦ ਦੇ ਪਲਰਣ ਲਈ ਯੋਗ ਹੈ।

$f_l$= ਯੋਗ ਗ੍ਰਹਿਆਂ ਦਾ ਅੰਸ਼ ਜਿਸ ਉੱਪਰ ਜੀਵਨ ਅਸਲ ਵਿੱਚ ਪੈਦਾ ਹੋਇਆ ਹੈ।

fi = ਉਨ੍ਹਾਂ ਜੀਵਨ ਹੋਂਦ ਵਾਲੇ ਗ੍ਰਹਿਆਂ ਦਾ ਅੰਸ਼ ਜਿਨ੍ਹਾਂ ਉੱਤੇ ਸੂਝਵਾਨ ਜੀਵਨ ਪੈਦਾ ਹੋ ਸਕਿਆ।

fc = ਉਨ੍ਹਾਂ ਸੱਭਿਅਤਾਵਾਂ ਦਾ ਅੰਸ਼ (Fraction) ਜਿਨ੍ਹਾਂ ਨੇ ਅਜਿਹੀ ਤਕਨਾਲੋਜੀ ਦਾ ਵਿਕਾਸ ਕਰ ਲਿਆ ਜੋ ਪੁਲਾੜ ਅੰਦਰ ਆਪਣੀ ਹੋਂਦ ਬਾਰੇ ਜਾਂਚ ਯੋਗ ਚਿੰਨ੍ਹ ਭੇਜ ਰਹੀਆਂ ਹਨ।

fl = ਉਸ ਸਮੇਂ ਦਾ ਅਰਸਾ ਜਿਸ ਦੌਰਾਨ ਇਹ ਉੱਨਤ ਸੱਭਿਅਤਾਵਾਂ ਪੁਲਾੜ ਅੰਦਰ ਜਾਂਚ ਯੋਗ ਸਿਗਨਲ ਭੇਜ ਰਹੀਆਂ ਹਨ।

ਇਨ੍ਹਾਂ ਸਾਰੇ ਗੁਣਨਖ਼ੰਡਾਂ (Factors) ਦਾ ਸਹੀ ਅੰਦਾਜ਼ਾ ਲਗਾ ਕੇ ਸਾਨੂੰ ਪਤਾ ਲਗਦਾ ਹੈ ਕਿ ਦੂਧੀਆ ਰਾਹ ਅਕਾਸ਼ ਗੰਗਾ ਵਿੱਚ ਹੀ ਤਕਨੀਕੀ ਤੌਰ ਤੇ ਉੱਨਤ ਸੱਭਿਅਤਾਵਾਂ ਦੀ ਗਿਣਤੀ ਲਗਭਗ 1 ਕਰੋੜ ਹੋ ਸਕਦੀ ਹੈ। ਫ਼੍ਰੈਂਕ ਡਰੇਕ ਨੇ ਸੁਝਾਅ ਦਿੱਤਾ ਕਿ ਗ੍ਰਹਿ ਵਾਸੀਆਂ ਨਾਲ ਸੰਚਾਰ ਕਾਰਜਾਂ ਲਈ ਰੇਡੀਓ ਟੈਲੀਸਕੋਪਾਂ ਵਰਤੀਆਂ ਜਾ ਸਕਦੀਆਂ ਹਨ। ਇਨ੍ਹਾਂ ਯੰਤਰਾਂ ਦੀ ਮੱਦਦ ਨਾਲ ਆਕਾਸ਼ ਗੰਗਾ ਦੇ ਦੂਰ ਦੁਰਾਡੇ ਖ਼ੇਤਰਾਂ ਵਿੱਚ ਮੌਜੂਦ ਗ੍ਰਹਿਆਂ ਨੂੰ ਰੇਡੀਓ ਸਿਗ਼ਨਲ ਭੇਜੇ ਜਾ ਸਕਦੇ ਹਨ ਅਤੇ ਹੋਰ ਗ੍ਰਹਿਆਂ ਦੇ ਜੀਵਾਂ ਵੱਲੋਂ ਪ੍ਰਸਾਰਿਤ ਕੀਤੇ ਜਾ ਰਹੇ ਸੁਨੇਹਿਆਂ ਨੂੰ ਸੁਣਿਆ ਜਾ ਸਕਦਾ ਹੈ। ਕਿਸੇ ਵੀ ਤਾਰੇ ਵੱਲੋਂ ਆ ਰਹੇ ਰੇਡੀਓ ਤਰੰਗ ਸਿਗ਼ਨਲ, ਉਸ ਖ਼ੇਤਰ ਵਿੱਚ ਤਕਨੀਕੀ ਤੌਰ ਉੱਤੇ ਉੱਨਤ ਸੱਭਿਅਤਾ ਦੇ ਮੌਜੂਦ ਹੋਣ ਦਾ ਪੱਕਾ ਸਬੂਤ ਹੋ ਸਕਦਾ ਹੈ। ਰੇਡੀਓ ਤਰੰਗਾਂ, ਪੁਲਾੜ ਅੰਦਰ ਇੱਕ ਸੈਕਿੰਡ ਦੇ ਅਰਸੇ ਦੌਰਾਨ 3 ਲੱਖ਼ ਕਿਲੋਮੀਟਰ ਦੀ ਦੂਰੀ ਤੈਅ ਕਰ ਲੈਂਦੀਆਂ ਹਨ ਪਰ ਏਨੀ ਵਧੇਰੇ ਰਫ਼ਤਾਰ ਨਾਲ ਚੱਲਣ ਵਾਲੀਆਂ ਇਹ ਤਰੰਗਾਂ ਸਾਡੇ ਸਭ ਤੋਂ ਨੇੜਲੇ ਤਾਰੇ ਅਲਫ਼ਾ ਸੈਂਟੁਰੀ ਤੋਂ ਧਰਤੀ ਤੱਕ ਸਿਗ਼ਨਲ ਪਹੁੰਚਾਉਣ ਵਿੱਚ ਵੀ ਲਗਭਗ ਸਾਢੇ ਚਾਰ ਸਾਲ ਲਗਾ ਦਿੰਦੀਆਂ ਹਨ। ਸੰਨ 1974 ਵਿੱਚ M13 ਤਾਰਾ ਝੁਰਮਟ ਵੱਲ, ਪੁਰਟੋ ਰੀਕੋ ਵਿਖੇ ਸਥਿਤ ਆਰਕੀਬੋ ਰੇਡੀਓ ਦੂਰਬੀਨ ਰਾਹੀਂ ਇੱਕ ਰੇਡੀਓ ਸਿਗ਼ਨਲ ਭੇਜਿਆ ਗਿਆ। ਇਸ ਰਾਹੀਂ ਤਾਰਾ ਝੁਰਮਟ ਵੱਲ ਜੀਵਨ ਦੇ ਅਹਿਮ ਤੱਤਾਂ, ਮੁੱਖ਼ ਤੱਤਾਂ ਦਾ ਅਨੁਪਾਤ, ਡੀ.ਐੱਨ.ਏ. ਦੀ ਬਣਤਰ, ਮਨੁੱਖ਼ੀ ਢਾਂਚੇ ਦੀ ਜਾਣਕਾਰੀ, ਸੂਰਜ ਮੰਡਲ ਦੀ ਜਾਣਕਾਰੀ ਤੇ ਆਰਕੀਬੋ ਦੂਰਬੀਨ ਬਾਰੇ ਜਾਣਕਾਰੀ ਭੇਜੀ ਗਈ ਹੈ M13 ਤਾਰਾ ਝੁਰਮਟ ਧਰਤੀ ਤੋਂ 25 ਹਜ਼ਾਰ ਰੌਸ਼ਨੀ ਸਾਲ ਦੀ ਦੂਰੀ ਤੇ ਸਥਿਤ ਹੈ ਤੇ ਇਸ ਵਿੱਚ ਲਗਭਗ 3 ਲੱਖ਼ 30 ਹਜ਼ਾਰ ਤਾਰੇ ਮੌਜੂਦ ਹਨ। ਜੇ ਇਨ੍ਹਾਂ ਤਾਰਿਆਂ ਵਿੱਚੋਂ ਕਿਸੇ ਤਾਰੇ ਦੇ ਗ੍ਰਹਿ ਦੇ ਬਾਸ਼ਿੰਦੇ, ਇਸ ਰੇਡੀਓ ਸਿਗ਼ਨਲ ਨੂੰ ਪਕੜ ਕੇ ਇਸ ਵਿੱਚ ਮੌਜੂਦ ਜਾਣਕਾਰੀ ਦਾ ਪਤਾ ਲਗਾ ਲੈਣ ਤਾਂ ਉਹ ਧਰਤੀ ਵਾਸੀਆਂ ਬਾਰੇ ਜਾਣ ਸਕਣਗੇ ਪਰ ਤਾਰਾ ਝੁਰਮਟ ਬਹੁਤ ਦੂਰ ਹੋਣ ਕਾਰਣ ਅਜਿਹੀ ਸੱਭਿਅਤਾ ਤੋਂ ਭੇਜਿਆ ਸੁਨੇਹਾ ਸਾਡੇ ਤੱਕ ਪਹੁੰਚਣ ਵਿੱਚ ਲੰਬਾ ਅਰਸਾ ਲੱਗੇਗਾ। ਸੰਪੂਰਨ ਬ੍ਰਹਿਮੰਡ ਅੰਦਰ ਹਰ ਥਾਂ ਵਿਗਿਆਨ ਦੇ ਇੱਕੋ ਜਿਹੇ ਨਿਯਮ ਹੀ ਲਾਗੂ ਹੁੰਦੇ ਹਨ ਇਸ ਲਈ ਕਿਸੇ ਗਣਿਤਕ ਧਾਰਨਾ ਆਧਾਰਿਤ ਰੇਡੀਓ ਸਿਗ਼ਨਲ ਸਿਰਫ਼ ਸੂਝਵਾਨ ਜੀਵਾਂ ਦੁਆਰਾ ਹੀ ਪੈਦਾ ਕੀਤਾ ਜਾ ਸਕਦਾ ਹੈ। ਕੋਈ ਵੀ ਕੁਦਰਤੀ ਸ੍ਰੋਤ ਅਜਿਹਾ ਸਿਗ਼ਨਲ ਪੈਦਾ ਕਰਨ ਦੀ ਯੋਗਤਾ ਨਹੀਂ ਰੱਖਦਾ। ਧਰਤੀ ਵੱਲੋਂ ਭੇਜਿਆ ਗਿਆ

ਅਜਿਹਾ ਸਿਗਨਲ, ਬ੍ਰਹਿਮੰਡ ਵਿੱਚ ਕਿਸੇ ਦੂਰ ਦੁਰੇਡੀ ਸੱਭਿਅਤਾ ਵੱਲੋਂ ਪਕੜ ਕੇ ਲੈ ਜਾਣ ਨਾਲ ਉਨ੍ਹਾਂ ਨੂੰ ਧਰਤੀ ਵਾਸੀਆਂ ਦੀ ਹੋਂਦ ਤੇ ਸਥਿਤੀ ਬਾਰੇ ਪਤਾ ਲੱਗ ਸਕੇਗਾ। ਹੋਰ ਤਾਂ ਹੋਰ ਪਿਛਲੇ 100 ਸਾਲਾਂ ਤੋਂ ਧਰਤੀ ਵਾਸੀ ਸੰਚਾਰ ਕਾਰਜਾਂ ਲਈ ਰੇਡੀਓ ਤਰੰਗਾਂ ਦੀ ਵਰਤੋਂ ਕਰ ਰਹੇ ਹਨ। ਛੋਟੀਆਂ ਤਰੰਗ ਲੰਬਾਈਆਂ ਅਤੇ ਮੱਧ ਦਰਜੇ ਦੀਆਂ ਤਰੰਗ ਲੰਬਾਈਆਂ ਵਾਲੀਆਂ ਰੇਡੀਓ ਤਰੰਗਾਂ ਤਾਂ ਧਰਤੀ ਦੇ ਆਇਨੋਸਫ਼ੀਅਰ ਦੁਆਰਾ ਵਾਪਸ ਧਰਤੀ ਵੱਲ ਮੋੜ ਦਿੱਤੀਆਂ ਜਾਂਦੀਆਂ ਹਨ ਜਦਕਿ 30 ਮੈਗਾਹਰਟਜ਼ ਆਵ੍ਰਿਤੀ ਵਾਲੀਆਂ ਰੇਡੀਓ ਤਰੰਗਾਂ ਧਰਤੀ ਦੇ ਪ੍ਰਸਾਰਣ ਯੰਤਰਾਂ ਤੋਂ ਨਿਕਲ ਪੁਲਾੜ ਵੱਲ ਚਲੀਆਂ ਜਾਂਦੀਆਂ ਹਨ। ਇਹ ਰੇਡੀਓ ਤਰੰਗਾਂ ਰੇਡੀਓ ਤੇ ਟੈਲੀਵੀਜ਼ਨ ਪ੍ਰਸਾਰਣਾਂ ਲਈ, ਸੈੱਲਫ਼ੋਨਾਂ, ਪੇਜ਼ਰਾਂ, ਉੱਪਗ੍ਰਹਿਆਂ ਨਾਲ ਸਬੰਧਤ ਕਾਰਜਾਂ, ਜੀ.ਪੀ.ਐੱਸ. ਨੇਵੀਗੇਸ਼ਨ ਨਾਲ ਸਬੰਧਤ ਕਾਰਜਾਂ ਲਈ ਅਤੇ ਫ਼ੌਜੀ ਕਾਰਜਾਂ ਨਾਲ ਸਬੰਧਤ ਸੰਚਾਰ ਸੇਵਾਵਾਂ ਵਿੱਚ ਆਮ ਵਰਤੀਆਂ ਜਾਂਦੀਆਂ ਹਨ। ਇੰਜ ਧਰਤੀ ਤੋਂ ਪ੍ਰਸਾਰਿਤ ਹੋ ਰਿਹਾ ਰੇਡੀਓ ਤਰੰਗ ਪਿਛਲੇ 100 ਸਾਲਾਂ ਦੌਰਾਨ 100 ਰੌਸ਼ਨੀ ਸਾਲਾਂ ਦੀ ਦੂਰੀ ਤਾਂ ਤੈਅ ਕਰ ਹੀ ਚੁੱਕਾ ਹੈ। ਸਾਡੇ ਟੈਲੀਵੀਜ਼ਨਾਂ ਨਾਲ ਸਬੰਧਤ ਪ੍ਰਸਾਰਣ ਕਾਰਜਾਂ ਲਈ ਵਰਤੇ ਜਾਂਦੇ ਵੀਡੀਓ ਸਿਗਨਲ ਵੀ ਸਾਡੀ ਧਰਤੀ ਨੇੜੇ ਮੌਜੂਦ ਕਈ ਹਜ਼ਾਰ ਤਾਰਿਆਂ ਤੱਕ ਤਾਂ ਪਹੁੰਚ ਵੀ ਚੁੱਕੇ ਹਨ। ਜੇ ਕਿਧਰੇ ਇਨ੍ਹਾਂ ਤਾਰਿਆਂ ਦੇ ਮੰਡਲਾਂ ਵਿਖੇ ਕੋਈ ਜੀਵ ਮੌਜੂਦ ਹਨ ਤਾਂ ਉਨ੍ਹਾਂ ਨੂੰ ਸਿਰਫ਼ ਇਨ੍ਹਾਂ ਰੇਡੀਓ/ਵੀਡੀਓ ਤਰੰਗਾਂ ਨੂੰ ਪਕੜਨ ਲਈ ਏਰੀਅਲ ਤੇ ਰਸੀਵਿੰਗ ਯੰਤਰ ਤਿਆਰ ਕਰਨੇ ਹੋਣਗੇ ਤਦ ਉਹ ਸਾਡੇ ਬਾਰੇ ਬਹੁਤ ਕੁਝ ਜਾਣ ਸਕਣਗੇ।

ਪਰ ਕੀ ਦੂਰ ਬ੍ਰਹਿਮੰਡ ਵਿੱਚ ਮੌਜੂਦ ਉੱਨਤ ਸੱਭਿਅਤਾਵਾਂ ਸਾਡੇ ਵੱਲ ਅਜਿਹੇ ਰੇਡੀਓ/ਵੀਡੀਓ ਸਿਗਨਲ ਨਹੀਂ ਭੇਜ ਰਹੀਆਂ ? ਸ਼ਾਇਦ ਇਹ ਸੱਚ ਹੀ ਹੋਵੇ। ਇਸ ਸਵਾਲ ਦਾ ਜਵਾਬ ਜਾਨਣ ਲਈ ਸੰਨ 1960 ਵਿੱਚ ਅਮਰੀਕਾ ਦੇ ਸ਼ਹਿਰ ਵੈਸਟ ਵਿਰਜੀਨੀਆ ਵਿਖੇ ਸਥਿਤ ਰਾਸ਼ਟਰੀ ਰੇਡੀਓ ਤਾਰਾ ਵਿਗਿਆਨ ਪ੍ਰੇਖ਼ਣ ਸ਼ਾਲਾ ਵਿਖੇ ਪ੍ਰਾਜੈਕਟ 'ਓਜਮਾ' ਸ਼ੁਰੂ ਕੀਤਾ ਗਿਆ ਜਿਸ ਅਨੁਸਾਰ ਰੇਡੀਓ ਤਾਰਾ ਵਿਗਿਆਨੀ ਫ਼੍ਰੈਂਕ ਡੀ. ਡਰੈਕ ਨੇ ਦੂਰ ਦੁਰਾਡੇ ਤਾਰਾ ਮੰਡਲਾਂ ਤੋਂ ਆ ਰਹੇ ਰੇਡੀਓ ਸੰਚਾਰ ਨੂੰ ਜਾਨਣ ਦੀ ਪਹਿਲੀ ਕੋਸ਼ਿਸ਼ ਕੀਤੀ ਪਰ ਸਫ਼ਲਤਾ ਹਾਸਲ ਨਾ ਹੋਈ। ਬ੍ਰਹਿਮੰਡ ਵਿੱਚ ਸੂਝਵਾਨ ਜੀਵਨ ਦੀ ਤਲਾਸ਼ ਵਿੱਚ ਅਮਰੀਕਾ ਵੱਲੋਂ ਸੈੱਟੀ ਪ੍ਰਾਜੈਕਟ ਚਲਾਇਆ ਜਾ ਰਿਹਾ ਹੈ। ਪੂਰੇ ਬ੍ਰਹਿਮੰਡੀ ਗੋਲੇ ਵਿੱਚ ਤਾਰਾ ਮੰਡਲਾਂ ਦੀ ਜਾਂਚ ਲਈ ਮਾਹਿਰ 1 ਹਜ਼ਾਰ ਤੋਂ 10 ਹਜ਼ਾਰ ਮੈਗਾਹਰਟਜ਼ ਆਵ੍ਰਿਤੀ ਵਾਲੇ ਰੇਡੀਓ ਸਿਗਨਲਾਂ ਦੀ ਭਾਲ ਵਿੱਚ ਪੂਰੇ ਅੰਬਰ ਦਾ ਸਰਵੇਖ਼ਣ ਕਰ ਰਹੇ ਹਨ। ਬ੍ਰਹਿਮੰਡ ਵਿੱਚ ਮੌਜੂਦ ਤਾਰਾ ਮੰਡਲਾਂ ਤੋਂ ਪ੍ਰਾਪਤ ਹੋ ਰਹੇ ਸਿਗਨਲਾਂ ਦੀ ਜਾਂਚ ਲਈ ਬਹੁਤ ਵਧੇਰੇ ਕੰਪਿਊਟਰਾਂ ਦੀ ਲੋੜ ਪੈਂਦੀ ਹੈ। ਸੁਸਾਇਟੀ ਦੇ ਤਾਰਾ ਵਿਗਿਆਨੀਆਂ ਨੇ ਆਪਣੇ 'ਸੈੱਟੀ ਐਟ ਹੋਮ' ਪ੍ਰੋਗਰਾਮ ਹੇਠ ਪੁਰਟੋ ਰੀਕੋ ਵਿਖੇ ਸਥਿਤ ਆਰਕੀਬੋ ਰੇਡੀਓ ਦੂਰਬੀਨ ਤੋਂ ਪ੍ਰਾਪਤ ਸਿਗਨਲਾਂ ਦੇ ਵਿਸ਼ਲੇਸ਼ਣ ਲਈ ਦੇਸ਼ ਵਿਦੇਸ਼ ਵਿਖੇ ਮੌਜੂਦਾ ਲੱਖਾਂ ਹੀ ਕੰਪਿਊਟਰਾਂ ਦੇ ਵਿਹਲੇ ਸਮੇਂ ਨੂੰ ਵਰਤ ਸਕਣ ਦੀ ਸੁਵਿਧਾ ਦਾ ਲਾਭ ਉਠਾਉਣਾ ਸ਼ੁਰੂ ਕਰ ਦਿੱਤਾ ਹੈ। ਸੈੱਟੀ ਦੇ ਇਸ ਪ੍ਰੋਗਰਾਮ ਵਿੱਚ 50 ਲੱਖ ਵਾਲੰਟੀਅਰਾਂ ਨੇ ਯੋਗਦਾਨ ਪਾਉਣਾ ਸ਼ੁਰੂ ਕਰ ਦਿੱਤਾ ਹੈ। ਇੰਜ ਵਿਸ਼ਵ ਭਰ ਵਿੱਚ 520 ਲੱਖ ਕੰਪਿਊਟਰ ਆਪਣੇ ਵਿਹਲੇ ਸਮੇਂ ਦੌਰਾਨ ਅਰਕੀਬੋ ਰੇਡੀਓ ਟੈਲੀਸਕੋਪ ਵਿਖੇ ਪ੍ਰਾਪਤ ਰੇਡੀਓ ਸਿਗਨਲਾਂ ਦੀ ਜਾਂਚ ਵਿੱਚ ਮਦਦ ਕਰ ਰਹੇ ਹਨ। ਏਨੇ ਵਧੇਰੇ ਯਤਨਾਂ ਦੇ ਬਾਵਜੂਦ ਅਜੇ ਤੱਕ ਕਿਸੇ ਵੀ ਤਾਰਾ ਮੰਡਲ ਤੋਂ ਆ ਰਹੇ ਰੇਡੀਓ ਸਿਗਨਲ ਦੀ ਜਾਂਚ ਤੋਂ ਉਸ ਤਾਰਾ ਮੰਡਲ ਵਿਖੇ ਸੂਝਵਾਨ ਜੀਵਨ ਮੌਜੂਦ ਹੋਣ ਦੇ ਆਸਾਰ ਪ੍ਰਾਪਤ ਨਹੀਂ ਹੋਏ ਹਨ।

ਜਲਦੀ ਹੀ ਐਲਨ ਟੈਲੀਸਕੋਪ ਵੀ ਬ੍ਰਹਿਮੰਡ ਵਿੱਚ ਦੂਰ ਦੁਰੇਡੇ ਮੌਜੂਦ ਸੱਭਿਅਤਾਵਾਂ ਤੋਂ ਆ ਰਹੇ ਸਿਗਨਲਾਂ ਦੀ ਜਾਂਚ ਕਰਨ ਵਿੱਚ ਜੁਟ ਜਾਵੇਗੀ। ਐਲਨ ਟੈਲੀਸਕੋਪ ਸਾਰੇ ਵਿਸ਼ਵ ਦਾ ਸਭ ਤੋਂ ਵਧੇਰੇ ਉੱਨਤ ਯੰਤਰ ਹੋਵੇਗਾ ਜੋ ਇਸ ਖ਼ੇਤਰ ਵਿੱਚ ਕੰਮ ਕਰ ਰਿਹਾ ਹੋਵੇਗਾ। ਐਲਨ ਟੈਲੀਸਕੋਪ ਸਾਰੇ 10 ਹਜ਼ਾਰ ਵਰਗ ਮੀਟਰ ਉੱਤੇ ਫ਼ੈਲੀਆਂ 500 ਤੋਂ 1000 ਛੋਟੀਆਂ ਡਿਸ਼ਾਂ ਦਾ ਸੰਗ੍ਰਹਿ ਹੋਵੇਗੀ। ਇਹ ਡਿਸ਼ਾਂ ਇੱਕ ਕੰਪਿਊਟਰ ਦੀ ਮਦਦ ਨਾਲ ਇੱਕ ਵਿਸ਼ਾਲ ਡਿਸ਼ ਵਾਂਗ ਕੰਮ ਕਰਨਗੀਆਂ। ਇਸ ਟੈਲੀਸਕੋਪ ਦੀ ਵਰਤੋਂ ਨਾਲ ਪਰਗ੍ਰਹਿ ਸੱਭਿਅਤਾਵਾਂ ਤੋਂ ਆ ਰਹੇ ਸਿਗਨਲਾਂ ਦੀ ਜਾਂਚ ਬਹੁਤ ਤੀਬਰ ਹੋ ਸਕੇਗੀ। ਪਿਛਲੇ 50 ਸਾਲਾਂ ਦੌਰਾਨ ਸੈੱਟੀ ਵਿਗਿਆਨੀਆਂ ਨੂੰ ਇੱਕ ਅਰਬ ਅਜਿਹੇ ਰੇਡੀਓ ਸਿਗਨਲ ਪ੍ਰਾਪਤ ਹੋਏ ਹਨ ਜੋ ਕਿਸੇ ਉੱਨਤ ਸੱਭਿਅਤਾ ਦੁਆਰਾ ਭੇਜੇ ਹੋਣ ਦੀ ਸੰਭਾਵਨਾ ਸੀ ਪਰ ਇਨ੍ਹਾਂ ਸਿਗਨਲਾਂ ਦੀ ਜਾਂਚ ਤੋਂ ਅਜਿਹੀ ਕਿਸੇ ਸੱਭਿਅਤਾ ਦੀ ਹੋਂਦ ਬਾਰੇ ਪਤਾ ਨਹੀਂ ਲੱਗਾ ਹੈ।

ਆਸਟ੍ਰੇਲੀਆ ਦੇ ਤਾਰਾ ਵਿਗਿਆਨੀ ਵੀ ਬ੍ਰਹਿਮੰਡ ਅੰਦਰ ਸੂਝਵਾਨ ਸੱਭਿਅਤਾਵਾਂ ਦੀ ਖ਼ੋਜ ਲਈ ਆਸਟ੍ਰੇਲੀਆ ਵਿਖੇ ਰੇਡੀਓ ਦੂਰਬੀਨ ਦਾ ਨਿਰਮਾਣ ਕਰ ਰਹੇ ਹਨ ਕਿਉਂਕਿ ਧਰਤੀ ਵਿਖੇ ਬਾਹਰੋਂ ਆ ਰਹੇ ਰੇਡੀਓ ਸਿਗਨਲਾਂ ਦੀ ਜਾਂਚ ਵਿੱਚ ਧਰਤੀ ਵਾਸੀਆਂ ਵੱਲੋਂ ਵਰਤੇ ਜਾ ਰਹੇ ਵਪਾਰਕ ਤੇ ਫ਼ੌਜੀ ਸੰਚਾਰ ਯੰਤਰਾਂ ਦੇ ਪ੍ਰਸਾਰਣ ਖ਼ਲਲ ਪਾ ਰਹੇ ਹਨ। ਇਸ ਲਈ ਸੈੱਟੀ ਵਿਗਿਆਨੀ ਚੰਦਰਮਾ ਦੇ ਧਰਤੀ ਤੋਂ ਪਰਲੇ ਪਾਸੇ ਸੈੱਟੀ ਟੈਲੀਸਕੋਪ ਦਾ ਨਿਰਮਾਣ ਕਰਨ ਲਈ ਯਤਨਸ਼ੀਲ ਹਨ। ਅਮਰੀਕਾ ਦੇ ਕੈਲੇਫ਼ੋਰਨੀਆ ਤੇ ਮਾਸਾਚੁਸਟੈੱਸ ਸ਼ਹਿਰਾਂ ਵਿਖੇ ਵਿਗਿਆਨੀ ਬ੍ਰਹਿਮੰਡ ਅੰਦਰ ਮੌਜੂਦ ਉੱਨਤ ਸੱਭਿਅਤਾਵਾਂ ਵੱਲੋਂ ਭੇਜੇ ਜਾ ਰਹੇ ਲੇਜ਼ਰ ਬੀਮਾਂ ਦੀ ਤਲਾਸ਼ ਵਿੱਚ ਜੁਟੇ ਹੋਏ ਹਨ। ਬ੍ਰਹਿਮੰਡ ਵਿੱਚ ਮੌਜੂਦ ਸੱਭਿਅਤਾਵਾਂ ਤੋਂ ਧਰਤੀ ਵੱਲ ਭੇਜੇ ਜਾ ਰਹੇ ਲੇਜ਼ਰ ਬੀਮਾਂ ਦੀ ਤਲਾਸ਼ ਤਦ ਹੀ ਸੰਭਵ ਹੈ ਜੇ ਅਜਿਹੀਆਂ ਸੱਭਿਅਤਾਵਾਂ ਸਾਡੇ ਵੱਲ ਅਜਿਹੇ ਸਿਗਨਲ ਭੇਜ ਰਹੀਆਂ ਹਨ। ਸਾਡੇ ਨਾਲੋਂ ਘੱਟ ਉੱਨਤ



ਸੱਭਿਅਤਾਵਾਂ ਜਾਂ ਸਾਥੋਂ ਵਧੇਰੇ ਉੱਨਤ ਸੱਭਿਅਤਾਵਾਂ ਦੇ ਵਾਸੀ ਤਾਂ ਲੇਜ਼ਰ ਦੀ ਵਰਤੋਂ ਕਰਦੇ ਵੀ ਹੋਣ, ਜਰੂਰੀ ਨਹੀਂ ਹੈ। 5 ਸਤੰਬਰ 1977 ਨੂੰ ਵਾਇਜਰ-1 ਅਤੇ 20 ਅਗਸਤ 1977 ਨੂੰ ਵਾਇਜਰ-2 ਪੁਲਾੜੀ ਵਾਹਨ ਪੁਲਾੜ ਵੱਲ ਭੇਜੇ ਗਏ ਸਨ। ਇਹ ਵਾਹਨ ਸਾਡੇ ਸੂਰਜ ਤੋਂ ਅਰਬਾਂ ਕਿਲੋਮੀਟਰ ਦੂਰ ਜਾ ਚੁੱਕੇ ਹਨ ਤੇ ਵਿਸ਼ਾਲ ਬ੍ਰਹਿਮੰਡ ਵੱਲ ਵਧ ਰਹੇ ਹਨ ਪਰ ਇਨ੍ਹਾਂ ਵਾਹਨਾਂ ਨੂੰ ਵੀ ਸੂਰਜ ਮੰਡਲ ਤੋਂ ਬਾਹਰ ਕਿਸੇ ਗ੍ਰਹਿ ਤੱਕ ਪੁੱਜਣ ਲਈ 40 ਹਜ਼ਾਰ ਸਾਲ ਲੱਗਣਗੇ। ਵਾਇਜਰ-1 ਤੇ ਵਾਇਜਰ-2 ਪੁਲਾੜੀ ਵਾਹਨਾਂ ਉੱਤੇ ਲਗਾਈ ਗਈ ਸੋਨੇ ਦੀ ਲਿਪਾਈ ਵਾਲੀ ਤਾਂਬੇ ਦੀ ਪਲੇਟ ਉੱਤੇ ਧਰਤੀ ਉੱਪਰਲੀ ਜੀਵਨ ਹੋਂਦ ਦਾ ਸੁਨੇਹਾ ਲਿਖਿਆ ਗਿਆ ਹੈ। ਧਰਤੀ ਦੇ ਸੱਭਿਆਚਾਰ ਅਤੇ ਜੀਵਨ ਦੇ ਚਿਤਰਾਂ ਅਤੇ ਜੀਵਾਂ ਦੀਆਂ ਆਵਾਜ਼ਾਂ ਦਾ ਫ਼ੋਨੋਗ੍ਰਾਫ਼ ਰਿਕਾਰਡ ਵੀ ਇਨ੍ਹਾਂ ਵਾਹਨਾਂ ਉੱਤੇ ਭੇਜਿਆ ਗਿਆ ਹੈ। ਇਸ ਰਿਕਾਰਡ ਉੱਤੇ 115 ਚਿਤਰ, ਹਵਾ ਦੀ ਸ਼ੂਕ, ਬੱਦਲਾਂ ਦੀ ਗੜਗੜਾਹਟ, ਸਮੁੰਦਰੀ ਲਹਿਰਾਂ ਦੀ ਆਵਾਜ਼, ਪੰਛੀਆਂ, ਵੇਲ ਮੱਛੀ ਅਤੇ ਅਨੇਕਾਂ ਪਸ਼ੂਆਂ ਦੀਆਂ ਆਵਾਜ਼ਾਂ ਰਿਕਾਰਡ ਹਨ। ਇਸ ਰਿਕਾਰਡ ਵਿੱਚ ਵਿਭਿੰਨ ਸੱਭਿਆਚਾਰਾਂ ਅਤੇ ਸਮਿਆਂ ਦੀਆਂ 60 ਭਾਸ਼ਾਵਾਂ ਅਤੇ ਸੰਗੀਤ ਅੰਕਿਤ ਕੀਤਾ ਗਿਆ ਹੈ। ਅਮਰੀਕੀ ਰਾਸ਼ਟਰਪਤੀ ਕਾਰਟਰ ਤੇ ਸੋਵੀਅਤ ਸੰਘ ਦੇ ਸੈਕਟਰੀ ਜਰਨਲ ਦੇ ਸੁਨੇਹੇ ਅੰਕਿਤ ਕੀਤੇ ਗਏ ਹਨ। ਰਿਕਾਰਡ ਵਿੱਚ ਅੰਕਿਤ ਕੀਤੇ ਗਏ ਸੁਨੇਹਿਆਂ ਵਿੱਚ 10 ਸੁਨੇਹੇ ਭਾਰਤੀ ਭਾਸ਼ਾਵਾਂ ਵਿੱਚ ਅੰਕਿਤ ਹਨ। ਰਿਕਾਰਡ ਉੱਤੇ ਡੀ.ਐੱਨ.ਏ. ਦੀ ਬਣਤਰ, ਮਿਸਰ ਦੇ ਪਿਰਾਮਿਡ, ਲਾਲ ਸਾਗਰ, ਰੇਗਿਸਤਾਨ, ਤਾਜ ਮਹੱਲ ਤੇ ਨੀਲ ਦਰਿਆ ਆਦਿ ਦੇ ਚਿਤਰ ਹਨ। ਰਿਕਾਰਡ ਨੂੰ ਐਲੂਮੀਨੀਅਮ ਦੀ ਪਰਤ ਹੇਠ ਸੁਰੱਖਿਅਤ ਰੱਖਿਆ ਗਿਆ ਹੈ। ਇਸ ਨੂੰ ਚਲਾਉਣ ਦਾ ਢੰਗ ਚਿੰਨ੍ਹ ਰੂਪ ਭਾਸ਼ਾ ਵਿੱਚ ਦਰਸਾਇਆ ਗਿਆ ਹੈ। ਇਸ ਰਿਕਾਰਡ ਉੱਤੇ ਹੀ ਪੁਲਾੜੀ ਵਾਹਨ ਦੇ ਧਰਤੀ ਤੋਂ ਚੱਲਣ ਬਾਰੇ ਜ਼ਿਕਰ ਹੈ ਪਰ ਇਹ ਸਾਰੀ ਜਾਣਕਾਰੀ ਤਦ ਹੀ ਲਾਹੇਵੰਦ ਹੋ ਸਕਦੀ ਹੈ ਜੇ ਬ੍ਰਹਿਮੰਡ ਵਿੱਚ ਮੌਜੂਦ ਕੋਈ ਹੋਰ ਸੱਭਿਅਤਾ ਦੇ ਲੋਕ ਇਸ ਪੁਲਾੜੀ ਵਾਹਨ ਨੂੰ ਪਕੜ, ਲੋੜੀਂਦੀ ਜਾਣਕਾਰੀ ਪ੍ਰਾਪਤ ਕਰਕੇ, ਧਰਤੀ ਵਾਸੀਆਂ ਬਾਰੇ ਜਾਣ ਸਕਣ ਤੇ ਸਾਡੇ ਨਾਲ ਸੰਪਰਕ ਕਰਨ ਦੀ ਕੋਸ਼ਿਸ਼ ਕਰਨ। ਅੱਜ ਅਸੀਂ ਦੂਸਰੇ ਗ੍ਰਹਿਆਂ ਤੋਂ ਧਰਤੀ ਤੱਕ ਪਹੁੰਚ ਰਹੇ ਸੰਭਾਵੀ ਲੋਕਾਂ ਦੀ ਤਲਾਸ਼ ਵਿੱਚ ਵੀ ਜੁਟੇ ਹੋਏ ਹਾਂ। ਹਵਾ ਵਿੱਚ ਉੱਡ ਰਹੀ ਵਸਤੂ ਜੋ ਦੇਖ਼ਣ ਨਾਲ ਜਾਂ ਰਾਡਾਰ ਦੀ ਵਰਤੋਂ ਨਾਲ ਪਛਾਣੀ ਨਾ ਜਾ ਸਕੇ ਉਸ ਨੂੰ ਅਣਪਛਾਤੀ ਉੱਡਣ ਵਸਤੂ ਜਾਂ ਯੂ.ਐੱਫ਼.ਓ. ਕਿਹਾ ਜਾਂਦਾ ਹੈ। ਪਿਛਲੇ 100 ਸਾਲਾਂ ਦੌਰਾਨ ਭਿੰਨ-ਭਿੰਨ ਸ਼ਕਲਾਂ ਤੇ ਬਦਲਦੇ ਰੂਪਾਂ ਵਾਲੀਆਂ ਯੂ.ਐੱਫ.ਓਜ਼ ਵੇਖੇ ਜਾਣ ਦੀਆਂ ਰਿਪੋਰਟਾਂ ਮਿਲੀਆਂ ਹਨ। ਬਹੁਤ ਸਾਰੇ ਲੋਕਾਂ ਦੀ ਇਹ ਧਾਰਨਾ ਹੈ ਕਿ ਬ੍ਰਹਿਮੰਡ ਵਿੱਚ ਮੌਜੂਦ ਉੱਨਤ ਸੱਭਿਅਤਾਵਾਂ ਵੱਲੋਂ ਸਾਡੀ ਧਰਤੀ ਵੱਲ ਉਡਣ ਤਸ਼ਤਰੀਆਂ ਦੇ ਰੂਪ ਵਾਲੀਆਂ ਯੂ.ਐਫ਼.ਓ. ਭੇਜੀਆਂ ਜਾ ਰਹੀਆਂ ਹਨ ਪਰ ਅਜਿਹੇ ਦਾਅਵਿਆਂ ਦੀ ਬਹੁਤਾਤ ਖ਼ੋਖਲੀ ਹੀ ਨਿਕਲੀ ਹੈ। ਅਮਰੀਕੀ ਹਵਾਈ ਫ਼ੌਜ ਨੇ ਸੰਨ 1948 ਤੋਂ ਸੰਨ 1969 ਤੱਕ 'ਪ੍ਰਾਜੈਕਟ ਬਲਿਊ ਬੁੱਕ' ਦੇ ਨਾਮ ਹੇਠ ਯੂ.ਐਫ਼.ਓਜ਼ ਦੇ ਪ੍ਰਗਟ ਹੋਣ ਦੀਆਂ ਘਟਨਾਵਾਂ ਦੀ ਜਾਂਚ ਕੀਤੀ। 21 ਸਾਲ ਦੀ ਲਗਾਤਾਰ ਮਿਹਨਤ ਨਾਲ ਉਨ੍ਹਾਂ ਹਜ਼ਾਰਾਂ ਰਿਪੋਰਟਾਂ ਦਾ ਵਿਸ਼ਲੇਸ਼ਣ ਕੀਤਾ। ਆਖ਼ਰਕਾਰ ਉਹ ਇਸ ਨਤੀਜੇ ਤੇ ਪੁੱਜੇ ਕਿ ਧਰਤੀ ਉੱਤੇ ਕਿਸੇ ਵੀ ਹੋਰ ਗ੍ਰਹਿ ਤੋਂ ਆਉਣ ਵਾਲੇ ਸੰਭਾਵੀ ਪੁਲਾੜੀ ਵਾਹਨ ਦੀ ਹੋਂਦ ਦੀ ਪੁਸ਼ਟੀ ਨਹੀਂ ਹੋ ਸਕੀ। ਯੂ.ਐੱਫ਼.ਓਜ਼ ਹੋਂਦ ਬਾਰੇ ਕੀਤੀ ਵਿਗਿਆਨਕ ਜਾਂਚ ਨੇ ਉੱਡਣ ਤਸ਼ਤਰੀਆਂ ਦੀ ਹੋਂਦ ਨੂੰ ਝੁਠਲਾ ਦਿੱਤਾ ਹੈ। ਮਾਹਿਰਾਂ ਦੀ ਰਾਏ ਹੈ ਕਿ ਲੋਕਾਂ ਵੱਲੋਂ ਅਣਪਛਾਤੀਆਂ ਉੱਡਣ ਤਸ਼ਤਰੀਆਂ ਵੇਖ਼ਣ ਦਾ ਦਾਅਵਾ ਕਰਨਾ ਇੱਕ ਮਨੋਵਿਗਿਆਨਕ ਵਰਤਾਰਾ ਹੈ। ਬਹੁਤ ਸਾਰੇ ਲੋਕ ਝੂਠੀ ਸ਼ਹੁਰਤ ਪ੍ਰਾਪਤੀ ਲਈ ਝੂਠੀਆਂ ਅਫ਼ਵਾਹਾਂ ਫ਼ੈਲਾਉਂਦੇ ਹਨ। ਦਰਅਸਲ ਦੇਖ਼ੀਆਂ ਗਈਆਂ ਯੂ.ਐੱਫ਼.ਓਜ਼ ਦੀ ਬਹੁਤਾਤ ਤਾਂ ਅਨੇਕ ਰਵਾਇਤੀ ਵਸਤਾਂ ਜਾਂ ਹਵਾਈ ਜਹਾਜ਼ਾਂ ਆਦਿ ਨੂੰ ਸਹੀ ਰੂਪ ਵਿੱਚ ਨਾ ਪਛਾਣੇ ਜਾ ਸਕਣ ਦਾ ਨਤੀਜਾ ਹੀ ਹੁੰਦੀ ਹੈ। ਵਿਗਿਆਨਕ ਖ਼ੋਜ ਕਾਰਜਾਂ ਤੋਂ ਪਤਾ ਲੱਗਾ ਹੈ ਕਿ ਸਾਡੇ ਕੋਲ ਅਜਿਹਾ ਕੋਈ ਪੁਸ਼ਟੀਯੋਗ ਸਬੂਤ ਨਹੀਂ ਜਿਸ ਤੋਂ ਇਹ ਪੱਕਾ ਹੋ ਸਕੇ ਕਿ ਧਰਤੀ ਉੱਤੇ ਹੋਰ ਗ੍ਰਹਿਆਂ ਦੇ ਵਾਸੀ ਆ ਜਾ ਰਹੇ ਹਨ।

ਬ੍ਰਹਿਮੰਡ ਵਿੱਚ ਧਰਤੀ ਤੋਂ ਇਲਾਵਾ ਕਿਧਰੇ ਹੋਰ ਜੀਵਨ ਦੀ ਹੋਂਦ ਦੀ ਪੁਸ਼ਟੀ ਬ੍ਰਹਿਮੰਡ ਬਾਰੇ ਸਾਡਾ ਨਜ਼ਰੀਆ ਪ੍ਰਭਾਵਿਤ ਕਰਨ ਦੀ ਸਮਰੱਥਾ ਰੱਖਦੀ ਹੈ। ਅਜਿਹੀਆਂ ਸੱਭਿਅਤਾਵਾਂ ਨਾਲ ਧਰਤੀ ਉੱਤੇ ਮੌਜੂਦ ਤਕਨਾਲੌਜੀ ਦੀ ਵਰਤੋਂ ਨਾਲ ਸੰਚਾਰਕ ਆਦਾਨ ਪ੍ਰਦਾਨ ਕਰਨਾ ਸੰਭਵ ਨਹੀਂ ਹੈ ਕਿਉਂਕਿ ਸਾਡੇ ਸਭ ਤੋਂ ਨੇੜਲੀ ਉੱਨਤ ਸੱਭਿਅਤਾ 300 ਰੌਸ਼ਨੀ ਸਾਲ ਦੀ ਦੂਰੀ ਉੱਤੇ ਹੋਣ ਦਾ ਅੰਦਾਜ਼ਾ ਹੈ। ਅਜਿਹੀ ਸੱਭਿਅਤਾ ਨੂੰ ਭੇਜਿਆ ਗਿਆ ਸੁਨੇਹਾ ਉੱਥੇ ਪੁੱਜਣ ਵਿੱਚ ਹੀ 300 ਸਾਲ ਗੁਜਾਰ ਦੇਵੇਗਾ ਤੇ ਫ਼ਿਰ ਉਸ ਦਾ ਜਵਾਬ ਅਗਲੇ 300 ਸਾਲਾਂ ਬਾਅਦ ਸਾਡੇ ਤੱਕ ਪਹੁੰਚੇਗਾ। ਇੰਜ 600 ਸਾਲ ਦਾ ਅਰਸਾ ਮਨੁੱਖ਼ੀ ਜੀਵਨ ਕਾਲ ਦੀ ਤੁਲਨਾ ਵਿੱਚ ਬਹੁਤ ਵੱਡਾ ਅਰਸਾ ਹੈ ਪਰ ਜੇਕਰ ਦੂਰ ਦੁਰੇਡੀਆਂ ਸੱਭਿਅਤਾਵਾਂ ਸਾਡੇ ਵੱਲ ਰੇਡੀਓ ਸਿਗਨਲ ਭੇਜ ਰਹੀਆਂ ਹਨ ਤੇ ਜੇ ਅਸੀਂ ਅਜਿਹੇ ਰੇਡੀਓ ਸਿਗਨਲਾਂ ਨੂੰ ਪਕੜ ਉਨ੍ਹਾਂ ਵਿੱਚ ਮੌਜੂਦ ਜਾਣਕਾਰੀ ਜਾਣ ਸਕੀਏ ਤਾਂ ਇਹ ਜਾਣਕਾਰੀ ਸਾਡੇ ਵਿਗਿਆਨ, ਸਾਡੀ ਤਕਨਾਲੋਜੀ, ਤਰਕ, ਗਣਿੱਤ, ਆਰਥਿਕਤਾ ਤੇ ਸ਼ਾਇਦ ਸਾਡੇ ਜੀਵਨ ਦੇ ਸਾਰੇ ਪੱਖ਼ਾਂ ਨੂੰ ਪ੍ਰਭਾਵਿਤ ਕਰਨ ਦੇ ਸਮਰੱਥ ਹੋ ਸਕਦੀ ਹੈ ਪਰ ਅਜਿਹਾ ਤਦ ਹੀ ਸੰਭਵ ਹੈ ਜੇ ਅਸੀਂ ਅਜਿਹੀ ਜਾਣਕਾਰ ਪ੍ਰਾਪਤ ਕਰ ਸਕੀਏ।

#71, ਮੌਜੋਵਾਲ, ਨਯਾਨੰਗਲ, (ਰੋਪੜ)
94172-41386

# ਸਾਡੇ ਸਮਿਆਂ ਵਿੱਚ

ਸੁਰਿੰਦਰ ਅਤੇ ਸਿੰਘ

ਸੁਖ਼-ਦੁਖ਼ ਢਲਦੇ ਪਰਛਾਵੇਂ ਨੇਂ। ਸੁਖ਼ ਦਾ ਸਮਾਂ ਬੜੀ ਜਲਦੀ ਬੀਤ ਜਾਂਦਾ ਹੈ ਜਦਕਿ ਦੁੱਖ਼ ਦੀਆਂ ਘੜੀਆਂ ਮੁੱਕਣ 'ਚ ਹੀ ਨਹੀਂ ਆਉਂਦੀਆਂ। ਬਹੁਤ ਸਾਰੀਆਂ ਮਿੱਥਾਂ ਪ੍ਰਚੱਲਿਤ ਹਨ ਜਿਵੇਂ ਠੇਡੇ ਤੇ ਠੇਡਾ ਲੱਗਣਾ। 'ਰੱਬ' ਆਪਣੇ ਭਗਤਾਂ ਦਾ ਇਮਤਿਹਾਨ ਲੈਂਦਾ ਹੈ। ਦੁੱਖ਼ ਦੀ ਘੜੀ ਲੰਘ ਜਾਵੇ ਤਾਂ ਚੇਤਾ ਭੁੱਲ ਜਾਂਦਾ ਹੈ ਆਦਿ। ਦੁੱਖ਼ ਬੰਦੇ ਨੂੰ ਪਰਖ਼ਦੇ ਨੇ। ਉਸ ਦਾ ਨਿਸ਼ਚਾ ਡੋਲ ਜਾਂਦਾ ਹੈ। ਉਹ ਆਪਣੇ ਨਿਸ਼ਚੇ ਤੇ ਬੇਮੁਖ਼ ਹੋਇਆ ਏਧਰ ਉਧਰ ਭਟਕਦਾ ਫ਼ਿਰਦਾ ਹੈ। ਕਦੇ ਜੋਤਿਸ਼ੀ ਕੋਲ ਜਾਂਦਾ ਹੈ, ਕਦੇ ਕਿਸੇ 'ਸਿਆਣੇ' ਕੋਲ ਤੇ ਕਦੇ ਪੁੱਛਾਂ ਦੇਣ ਵਾਲੀ ਮਾਤਾ ਕੋਲ। ਕਦੇ ਟੇਵਾ ਬਣਵਾਉਂਦਾ ਹੈ ਤੇ ਕਦੇ ਟੂਣਾ ਕਰਦਾ ਹੈ। ਸੋਚਣ ਵਾਲੀ ਗੱਲ ਇਹ ਹੈ ਕਿ ਸਿਆਣੇ ਕੋਲ ਜਾਣ ਦਾ ਖ਼ਿਆਲ ਦਿਮਾਗ਼ ਵਿੱਚ ਕੌਣ ਪਾਉਂਦਾ ਹੈ ? ਇਸ ਰਾਹੇ ਕੌਣ ਤੋਰਦਾ ਹੈ ? ਆਮ ਤੌਰ ਤੇ ਔਰਤਾਂ ਹੀ ਇੱਕ ਦੂਸਰੀ ਦੀ ਬਾਂਹ ਫ਼ੜਦੀਆਂ ਹਨ। ਸਭ ਤੋਂ ਵੱਧ ਮਾਂ, ਫ਼ਿਰ ਸੱਸ, ਗੁਆਂਢਣ, ਸਹੇਲੀ ਜਾਂ ਭੈਣ ਭਰਜਾਈ ਹੀ ਇਸ ਰਾਹੇ ਪਾਉਂਦੀਆਂ ਹਨ। ਕੁਝ ਵਿਸ਼ਵਾਸ ਮਾਪਿਆਂ ਦੇ ਘਰ ਤੋਂ ਹੀ ਔਰਤ ਦੇ ਪੱਲੇ ਨਾਲ ਬੱਧੇ ਹੁੰਦੇ ਨੇ। ਕੁਝ ਆਉਂਦਿਆਂ ਹੀ ਸੱਸਾਂ-ਮਾਵਾਂ ਆਪਣੀ ਵਿਚਾਰਧਾਰਾ ਉਹਦੇ ਤੇ ਲਾਗੂ ਕਰਦੀਆਂ ਹਨ। 'ਅਸੀਂ ਤਾਂ ਭਾਈ ਕੜਾਹੀ ਦੇਂਦੇ ਆਂ...' 'ਆਪਾਂ ਤਾਂ ਦੀਵਾ ਜਗਾਉਨੇ ਆਂ ਜ਼ਰੂਰ..., 'ਸਾਡੇ ਤਾਂ ਭਾਈ ਪਹਿਰਾ ਐ ਸੁੱਖ਼ ਨਾਲ ਦੇਵੀ ਮਾਂ ਦਾ, ਅਸੀਂ ਕੰਜਕਾਂ ਜ਼ਰੂਰ ਬਿਠਾਉਂਦੇ ਆਂ...' 'ਸਾਡੇ ਤਾਂ ਬੀਬਾ ਸਮਾਧਾਂ ਨੇ ਵੱਡ-ਵਡੇਰਿਆਂ ਦੀਆਂ, ਉੱਥੇ ਜ਼ਰੂਰ ਜਾਈਦੇ ਦਿਨ-ਤਿਥ।' ਨਾਲ ਈ ਸਿਆਣੀ ਔਰਤ ਓਧਰ ਵੱਲ ਮੂੰਹ ਕਰਕੇ, ਹੱਥ ਜੋੜੀ ਬੇਨਤੀ ਕਰਨ ਲੱਗ ਪਊ...'ਠੰਡ ਵਰਤਾਇਓ ਵੱਡ-ਵਡੇਰਿਓ! ਜੀਅ ਨਵੇਂ ਨਰੋਏ ਰਹਿਣ, ਸੁੱਖ਼ ਵਰਤਾਉਣੀ ਵਾਗਰੂ-ਵਾਗਰੂ।' ਸਿਆਣੀ ਨੂੰਹ ਝੱਟ ਸਿਰ ਕੱਜ ਕੇ ਸੱਸ ਨੂੰ ਉਵੇਂ ਹੀ ਕਰਨ ਲੱਗ ਪਊ ਤੇ ਫ਼ਿਰ ਇੰਜ ਸਿਲਸਿਲਾ ਸ਼ੁਰੂ ਹੋ ਜਾਂਦਾ ਹੈ।

'ਸਿਆਣੇ' ਹੋ ਜਾਣ ਦੇ ਇੱਕ ਨਹੀਂ ਬੜੇ ਕਾਰਣ ਹੁੰਦੇ ਨੇ। ਪਤੀ ਦਾ ਸੁਭਾਅ ਜ਼ਰਾ ਤਿੱਖ਼ਾ ਹੋਵੇ, ਸ਼ਰਾਬ ਪੀਂਦਾ ਹੋਵੇ, ਵਿਆਹੋਂ ਬਾਹਰੇ ਸਬੰਧ ਹੋਣ, ਘਰ ਨਾ ਵੜਦਾ ਹੋਵੇ, ਮਾਂ ਦੇ ਆਖੇ ਲਗਦਾ ਹੋਵੇ ਤੇ ਭੈਣਾਂ ਕੋਲ ਭੱਜ-ਭੱਜ ਜਾਂਦਾ ਹੋਵੇ ਤਾਂ ਔਰਤ ਸਮਝਦੀ ਹੈ ਕਿ ਪਤਾ ਨਹੀਂ ਕੀ ਧੂੜਿਆ ਏਹਦੇ ਸਿਰ 'ਚ। ਮੇਰੇ ਨਾਲ ਤਾਂ ਇਹ ਦਿਲ ਦੀ ਗੱਲ ਕਰਦਾ ਈ ਨਹੀਂ। ਜਦੋਂ ਉਹ ਇਹ ਸੋਚ ਆਪਣੇ ਕਿਸੇ ਨੇੜਲੇ ਸਾਕ ਸਬੰਧੀ ਨਾਲ ਸਾਂਝੀ ਕਰੇਗੀ ਤਾਂ ਅੱਗੋਂ ਉਹ ਵੀ ਇਹੋ ਹਾਮੀ ਭਰਨਗੇ। ਆਹੋ, ਕੀਤਾ ਈ ਹੋਊ ਕੁਝ ਕਿ ਆਦਮੀਂ ਇਸ ਲਈ ਸਿਆਣੇ ਕੋਲ ਜਾਂਦੇ। ਜੇ ਨੌਕਰੀ ਨਾ ਮਿਲਦੀ ਹੋਵੇ, ਨੌਕਰੀ ਕੱਚੀ ਹੋਵੇ, ਕਾਰੋਬਾਰ ਢਿੱਲਾ ਹੋਵੇ, ਘਰ 'ਚ ਲੜਾਈ ਹੋਵੇ, ਪੈਸਾ ਹੱਥ 'ਚ ਨਾ ਹੋਵੇ, ਔਲਾਦ ਨਾ ਹੋਵੇ ਜਾਂ ਫ਼ਿਰ ਮੁੰਡਾ ਨਾ ਹੋਵੇ। ਜੇ ਪੁੱਤਰ ਹੋਵੇ ਤਾਂ ਉਹ ਕਮਜ਼ੋਰ ਕਿਉਂ ਹੈ, ਜ਼ਿਦ ਕਿਉਂ ਕਰਦਾ ਹੈ, ਜੇ ਇਨ੍ਹਾਂ 'ਚੋਂ ਹੀ ਕੋਈ ਕਸ਼ਟ ਨਹੀਂ ਹੈ ਤਾਂ ਸਿਹਤਮੰਦ ਬੱਚਾ ਸ਼ਰਾਰਤਾਂ ਤਾਂ ਕਰੇਗਾ। ਨੱਚਦੇ ਟਪਦੇ ਨੂੰ ਨਿੱਕੀ ਮੋਟੀ ਸੱਟ ਲੱਗ ਜਾਵੇਗੀ ਤਾਂ ਘਰ ਦੇ ਝੱਟ ਪੰਡਿਤ ਕੋਲ ਪਹੁੰਚ ਜਾਣਗੇ,"ਵੇਖਿਓ ਖ਼ਾਂ...ਕਾਕੇ ਤੇ ਏਨਾ ਗ੍ਰਹਿ ਕਿਉਂ ਐ।" ਹੋਰ ਨਈਂ ਤਾਂ ਪੜ੍ਹਾਈ 'ਚ ਔਸਤ ਜਿਹੇ ਬੱਚੇ ਦੇ ਮਾਪੇ ਤਾਂ ਕਾਲਜਾ ਫ਼ੜ ਕੇ ਬਹਿ ਜਾਂਦੇ ਨੇ,"ਇਹਦਾ ਬਣੂੰ ਕੀ ਪੜ੍ਹਾਈ 'ਚ, ਇਹਦਾ ਮਨ ਈ ਨੀਂ ਲਗਦਾ, ਕੋਈ ਉਪਾਅ ਦੱਸਿਓ ਤਾਂ"

ਬੀਤਿਆਂ ਵੇਲਿਆਂ 'ਚ ਲੋਕ ਇਹੋ ਜਿਹੀਆਂ ਵਿਚਾਰਾਂ ਕਰਦੇ ਸਨ ਤਾਂ ਅਸੀਂ ਆਮ ਕਹਿ ਦਿੰਦੇ ਆਂ ਕਿ ਐਵੇਂ ਅਨਪੜ੍ਹਾਂ ਵਾਲੀਆਂ ਗੱਲਾਂ ਨੇ ਸਾਰੀਆਂ ਪਰ ਅੱਜ ਦੇ ਅੰਧ ਵਿਸ਼ਵਾਸੀ 'ਪੜ੍ਹਿਆ ਲਿਖਿਆਂ' ਦੇ ਚੋਜ਼ ਵੀ ਮਹਿੰਗੇ, ਸ਼ੌਂਕ ਵੀ ਨਿਰਾਲੇ ਤੇ ਇਲਾਜ ਵੀ ਕੀਮਤੀ। ਸ਼ਤਾਬਦੀ 'ਚ ਜਾਂ ਕਿਸੇ ਡੀਲਕਸ ਕੋਚ ਵਿੱਚ ਸੂਟਿਡ ਬੂਟਿਡ ਜੈਂਟਲਮੈਨਾਂ ਦੇ ਹੱਥਾਂ ਦੀਆਂ ਮੁੰਦਰੀਆਂ ਚੋਰ ਝਾਤੀਆਂ ਪਾਉਂਦੀਆਂ ਹਨ। ਉਹ ਹੀਰੇ, ਨੀਲਮ ਤੇ ਕੁਖ਼ਰਾਜ ਪਾ ਕੇ ਬਲੱਡ ਪ੍ਰੈਸ਼ਰ ਨੂੰ ਕਾਬੂ 'ਚ ਰੱਖਣ ਦੀ ਆਸ਼ ਕਰਦੇ ਨੇ। ਦਿਲ ਦਿਮਾਗ਼ ਸ਼ਾਂਤ ਰੱਖਣ ਲਈ ਉਨ੍ਹਾਂ ਨਗਾਂ ਨੂੰ ਵਾਰ-ਵਾਰ ਨਿਹਾਰਦੇ ਨੇ। ਤਕਨਾਲੌਜੀ ਦੇ ਇਸ ਯੁੱਗ ਵਿੱਚ ਸੋਚ ਵਿਗਿਆਨਕ ਹੋਣੀ ਸੀ ਪਰ ਹੋਇਆ ਇਹ ਹੈ ਕਿ ਇੱਥੇ ਪ੍ਰਧਾਨ ਮੰਤਰੀ ਤੱਕ ਆਪਣੀ ਪਦਵੀ ਦੀ ਸਹੁੰ ਚੁੱਕਣ ਲਈ 'ਸ਼ੁਭ ਘੜੀਆਂ' ਦੀ ਉਡੀਕ ਕਰਦੇ ਨੇ। ਉਹ ਜੋਤਿਸ਼ੀਆਂ ਵੱਲੋਂ ਸੁਝਾਏ ਸਮੇਂ ਤੇ ਸਹੁੰ ਚੁੱਕਣ ਖ਼ਾਤਰ ਰਾਜਧਾਨੀ ਨੂੰ ਵਖ਼ਤ ਪਾਈ ਰਖ਼ਦੇ ਨੇ। ਸੁਰੱਖਿਆ ਅਮਲਾ ਲੋਕਾਈ ਨੂੰ ਸੜਕਾਂ ਤੇ ਡੱਕੀ ਰੱਖਦਾ ਹੈ। ਮਿਥੇ ਸਮੇਂ ਸਹੁੰ ਚੁੱਕਣ ਦੀ ਮਕਸਦ ਸਿਰਫ਼ ਏਨਾ ਹੁੰਦਾ ਹੈ ਕਿ ਸੱਤਾ ਲੰਮਾ ਸਮਾਂ ਰਹੇ। ਕੋਈ ਗਰੀਬਣੀ ਤਾਂ ਝੋਲੀ ਅੱਡ ਕੇ ਸਾਧਾਂ-ਸੰਤਾਂ ਦੇ ਝੋਲੀ ਅੱਡ ਕੇ ਤੁਰੀ ਫ਼ਿਰੇ ਕਿ ਮਹਾਰਾਜ ਮੇਰੇ ਤੇ ਕਿਰਪਾ ਕਰੋ, ਮੇਰੇ ਦਿਨ ਮੋੜੋ। ਇਹ ਗੱਲ ਤਾਂ ਸਮਝ ਆਉਂਦੀ ਹੈ ਪਰ ਰਾਣੀਆਂ ਤੇ ਸੇਠਾਣੀਆਂ ਅਨਪੜ੍ਹ ਸਾਧਾਂ ਦੇ ਪੈਰਾਂ 'ਚ ਬੈਠੀਆਂ ਭਲਾਂ ਕੀ ਭਾਲਦੀਆਂ ਨੇ ?

ਸਿੱਖ ਮਰਿਆਦਾ 'ਚ ਕਰਮਕਾਂਡਾਂ ਲਈ ਕੋਈ ਥਾਂ ਨਹੀਂ ਹੈ। ਪੂਜਾ ਅਰਚਨਾ ਲਈ ਕੋਈ ਥਾਲੀ ਨਹੀਂ, ਆਰਤੀ ਨਹੀਂ, ਦਿਨ ਤਿੱਥ ਦੀ ਵਿਚਾਰ ਨਹੀਂ ਹੈ। ਕੋਈ ਵਰਤ ਨਹੀਂ, ਕੋਈ ਚਲੀਹਾ ਨਹੀਂ ਪਰ ਦੇਖ਼ਣ 'ਚ ਆਉਂਦਾ ਹੈ ਕਿ ਜੋ ਸਿੱਖ਼ ਗੁਰਦੁਆਰੇ ਦੀ ਉਸਾਰੀ ਖੜ੍ਹੀ ਲੱਤ ਕਰਵਾਉਂਦਾ ਹੈ, ਦੋਵੇਂ ਵੇਲੇ ਦੀਵਾਨ 'ਚ ਹਾਜ਼ਰੀ ਭਰਦਾ ਹੈ, ਉਹਦੀ ਪਤਨੀ ਕਰਵਾ ਚੌਥ ਦਾ ਵਰਤ ਰੱਖਦੀ ਹੈ। ਜਿਨ੍ਹਾਂ ਨੇ ਘਰ ਵਿੱਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਹੈ। ਉਹ ਵੀਰਵਾਰ ਕੱਪੜੇ ਨਹੀਂ ਧੋਂਦੀਆਂ, ਮੰਗਲਵਾਰ ਸਿਰ ਨਹੀਂ ਨਹਾਉਂਦੀਆਂ। ਉਹ ਦਰਗਾਹਾਂ ਤੇ ਤੇਲ ਪਾਉਣ ਜਾਂਦੀਆਂ ਹਨ ਤੇ ਕੰਜਕਾਂ ਬਿਠਾਉਂਦੀਆਂ ਹਨ। ਵਿਦੇਸ਼ਾਂ 'ਚ ਵਸੇ ਸਾਡੇ ਲੋਕ ਵੀ ਇਹੋ ਜਿਹੇ ਭਰਮਾਂ ਤੋਂ ਨਹੀਂ ਬਚੇ। ਉਹ ਘਰ ਦਿਆਂ ਨਾਲ ਘੱਟ ਘਰ ਬਾਬਿਆਂ ਨਾਲ ਸਿੱਧਾ ਸੰਪਰਕ ਜ਼ਿਆਦਾ ਰੱਖਦੇ ਨੇਂ। ਉਨ੍ਹਾਂ ਨੇ ਆਪਣੇ ਬਾਬਿਆਂ ਨੂੰ ਗੱਡੀਆਂ ਲੈ ਕੇ ਦਿੱਤੀਆਂ ਨੇ ਤੇ ਹੁਣ ਮੋਬਾਈਲ ਵੀ। ਸਾਡੇ ਮੰਨੇ ਪ੍ਰਮੰਨੇ ਕਲਾਕਾਰ ਵੀ ਅਜਿਹੇ ਵਿਸ਼ਵਾਸਾਂ 'ਚ ਬੱਝੇ ਹਨ। ਜਿਹੜੇ ਗਾਇਕ ਦਾ ਇੱਕ ਅਖ਼ਾੜੇ ਦਾ ਰੇਟ 5 ਲੱਖ ਤੋਂ ਵੱਧ ਹੈ ਉਹ ਆਪਣੇ ਗੁਰੂ, ਮੁਰਸ਼ਦ ਦੇ ਕਹੇ ਮੁਫ਼ਤ ਪ੍ਰੋਗਰਾਮ ਦੇਣ 'ਚ ਆਪਣੇ ਆਪ ਨੂੰ ਵਡਭਾਗਾ ਸਮਝਦਾ ਹੈ। ਮੀਡੀਆ ਦਾ ਰੋਲ ਬੜਾ ਹੀ ਨਿਰਾਸ਼ਾ ਜਨਕ ਹੈ। ਬਹੁਤ ਵੱਡੀ ਗਿਣਤੀ 'ਚ ਛਪਣ ਵਾਲੀਆਂ ਅਖ਼ਬਾਰਾਂ ਨੇ ਤਾਂ ਸਫ਼ਿਆਂ ਦੇ ਸਫ਼ੇ ਰਾਖ਼ਵੇਂ ਰੱਖੇ ਹੋਏ ਹਨ। ਉਨ੍ਹਾਂ ਦੀ ਜ਼ਿਆਦਾ ਵਿੱਕਰੀ ਦਾ ਰਾਜ਼ ਵੀ ਇਹੋ ਹੈ। ਵਧੀਆਂ ਹੋਈਆਂ ਲਾਲਸਾਵਾਂ ਨੇ ਬੰਦਿਆਂ ਦਾ ਚੈਨ ਖ਼ੋਹ ਲਿਆ ਹੈ। ਉਹ ਦੁਖ਼ੀ ਨੇ, ਅਤ੍ਰਿਪਤ ਨੇ, ਤਣਾਓਗ੍ਰਸਤ ਨੇ। ਅਖ਼ਬਾਰਾਂ ਤੇ ਟੀ.ਵੀ. ਚੈਨਲਾਂ ਨੇ ਜੋਤਿਸ਼ ਹੀ ਨਹੀਂ ਸਗੋਂ ਵਾਸਤੂ ਸ਼ਾਸਤਰ, ਲੰਬਰਾਲੋਜੀ, ਟੈਰੋਕਾਰਡਜ਼ ਦੇ ਨਾਲ-ਨਾਲ ਚੀਨ ਦੀ ਜੋਤਿਸ਼ ਪੱਧਤੀ ਫ਼ੈਗਸ਼ੂਈ ਨੂੰ ਵੀ ਭਾਰਤ ਖ਼ਿੱਚ ਲਿਆਂਦਾ ਹੈ। ਵੱਡੇ ਜੋਤਿਸ਼ੀ ਦਰਸ਼ਕਾਂ, ਪਾਠਕਾਂ ਮੂਹਰੇ ਪੇਸ਼ ਕੀਤੇ ਜਾ ਰਹੇ ਹਨ। ਇਹ ਸੇਵਾ ਮੁਫ਼ਤ ਹੈ। ਲੋਕ ਕਮਲੇ ਹੋਏ ਚਿੱਠੀਆਂ ਪਾ-ਪਾ, ਐੱਸ.ਐੱਮ.ਐੱਸ. ਕਰਕੇ ਆਪਣੇ ਬੱਚਿਆਂ ਦੇ ਕੈਰੀਅਰ ਤੇ ਭਵਿੱਖ਼ ਬਾਰੇ ਸਵਾਲ ਪੁੱਛ ਰਹੇ ਹਨ। ਨੌਜਵਾਨ ਪੀੜ੍ਹੀ ਸਿਰਫ਼ ਤੇ ਸਿਰਫ਼ ਆਪਣੇ ਕੈਰੀਅਰ ਲਈ ਫ਼ਿਕਰਮੰਦ ਹੈ। ਆਪਣੇ ਪਤੀ ਨੂੰ ਕਾਬੂ 'ਚ ਰੱਖਣ ਲਈ ਘਰਵਾਲੀ ਸਿਆਣੇ ਤੋਂ ਲਿਆਂਦੀ ਸਵਾਹ ਦੀ ਚੁਟਕੀ ਕਦੇ ਪਤੀ ਦੀ ਚਾਹ 'ਚ ਮਿਲਾਉਂਦੀ ਹੈ, ਕਦੇ ਸਬਜ਼ੀ 'ਚ। ਮੰਤਰਿਆ ਹੋਇਆ ਪਾਣੀ ਪਿਲਾਉਂਦੀ ਹੈ, ਉਹਦੇ ਸਿਰਹਾਣੇ ਥੱਲੇ ਤਾਵੀਜ਼ ਰੱਖਦੀ ਹੈ। ਮਰੀਜ਼ ਐਸਕਾਰਟ ਹਸਪਤਾਲ 'ਚ ਦਾਖ਼ਲ ਹੁੰਦਾ ਹੈ ਤੇ ਘਰ ਦਿਆਂ ਦਾ ਵਿਸ਼ਵਾਸ ਹੈ ਕਿ ਸਾਰੀ ਲੀਲ੍ਹਾ ਚਰਨਾਮਤ ਦੀ ਹੈ। ਇਹ ਸਾਡੇ ਮੁਆਸ਼ਰੇ ਦਾ ਵਿਰਾਟ ਦ੍ਰਿਸ਼ ਹੈ। ਪੜ੍ਹ ਲਿਖ਼ ਕੇ ਜਿਨ੍ਹਾਂ ਨੇ ਅਨਪੜ੍ਹਾਂ ਨੂੰ ਅਗਵਾਈ ਦੇਣੀ ਸੀ, ਉਹ ਦਿਸ਼ਾਹੀਣ ਹਨ। ਲੋਕਾਂ ਨੂੰ ਸਿੱਧੇ ਰਾਹ ਲਿਆਉਣਾ ਪਹਾੜੀ ਕਾਰਜ ਹੈ। ਲੋਕਾਂ ਦੀ ਸੋਚ ਨੂੰ ਬਦਲਣ ਲਈ ਉਸਾਰੂ ਯਤਨਾਂ ਦੀ ਲੋੜ ਹੈ। ਤਰਕਸ਼ੀਲ ਲਹਿਰ ਤੋਂ ਕਾਫ਼ੀ ਉਮੀਦ ਬੱਝਦੀ ਹੈ। ਸਾਨੂੰ ਇਹ ਯਕੀਨ ਹੈ, ਉਹ ਆਵਦੇ ਹਿਤੈਸ਼ੀਆਂ ਦੀਆਂ ਆਸਾਂ ਤੇ ਪੂਰਾ ਉਤਰਨਗੇ।

#2382, ਸੈਕਟਰ-71, ਮੋਹਾਲੀ

*★ ਦਾਰਸ਼ਨਿਕਾਂ ਨੇ ਕਦੇ ਕੋਈ ਪੁਜਾਰੀ ਨਹੀਂ ਮਾਰਿਆ ਪ੍ਰੰਤੂ ਪੁਜਾਰੀਆਂ ਨੇ ਕਿੰਨੇ ਹੀ ਮਹਾਨ ਦਾਰਸ਼ਨਿਕਾਂ ਨੂੰ ਮਾਰਿਆ ਹੈ।*

### ਤਰਕ ਤੇ ਪਾਖ਼ੰਡ

## 'ਭਗਤ' ਨੇ ਹੱਥ ਖੜ੍ਹੇ ਕੀਤੇ

ਸਾਡੇ ਸਮਾਜ 'ਚ ਅੰਧ ਵਿਸ਼ਵਾਸਾਂ ਦੇ ਨਾਂ ਤੇ ਆਪਣੇ ਤੋਰੀ ਫ਼ੁਲਕਾ ਚਲਾਉਣ ਵਾਲਿਆਂ ਦੀ ਕੋਈ ਕਮੀ ਨਹੀਂ ਹੈ ਜਿਹੜੇ ਲੋਕਾਂ ਦੀ ਅਗਿਆਨਤਾ ਦਾ ਸਹਾਰਾ ਲੈ ਕੇ ਧਾਗ਼ੇ ਤਵੀਤ ਕਰਨ, ਲੋਕਾਂ ਦੇ ਮਸਲੇ ਹੱਲ ਕਰਨ, ਭਵਿੱਖ਼ ਦੱਸਣ ਤੇ ਅਗਲਾ ਜਨਮ ਸੁਧਾਰਨ ਦੇ ਪਾਖ਼ੰਡ ਕਰਦੇ ਹਨ। ਮੈਜਿਕ ਰੈਮਿਡੀਜ਼ ਐਕਟ ਦੇ ਹੁੰਦਿਆਂ ਵੀ ਅਜਿਹੇ ਲੋਕ ਆਪਣਾ ਗ਼ੈਰ ਕਾਨੂੰਨੀ ਧੰਦਾ ਬਿਨਾਂ ਕਿਸੇ ਡਰ ਡੁੱਕਰ ਦੇ ਚਲਾ ਰਹੇ ਹਨ। ਪਿੰਡ-ਪਿੰਡ ਲੋਕਾਂ ਨੂੰ ਗੁੰਮਰਾਹ ਕਰਕੇ ਲੁੱਟਣ ਵਾਲੇ ਡੇਰੇ ਅੱਜ ਵੀ ਕਾਇਮ ਹਨ। ਬੀਤੇ ਦਿਨੀਂ ਮੁਕਤਸਰ ਨੇੜਲੇ ਪਿੰਡ ਮਹਿਰਾਜਵਾਲਾ ਦਾ ਇੱਕ ਵਿਅਕਤੀ ਸੁਸਾਇਟੀ ਦੀ ਮੁਕਤਸਰ ਲੱਖੇਵਾਲੀ ਇਕਾਈ ਪਾਸ ਇਹ ਸ਼ਿਕਾਇਤ ਲੈ ਕੇ ਆਇਆ ਕਿ ਉਸ ਦੀ ਬਿਮਾਰ ਪਤਨੀ ਨੂੰ ਪਿੰਡ ਦੇ ਹੀ ਇੱਕ ਬਾਬੇ ਦਾ ਮੰਦਰ ਬਣਾ ਕੇ ਬੈਠੇ ਭਗਤ ਸੰਤ ਪਾਲ ਨੇ ਕੁਝ ਕਰ ਦਿੱਤਾ ਹੈ। ਇਸ ਲਈ ਉਹ ਪਿਛਲੇ ਕਈ ਸਾਲਾਂ ਤੋਂ ਠੀਕ ਨਹੀਂ ਹੋ ਰਹੀ। ਉਸ ਦਾ ਮੰਨਣਾ ਸੀ ਕਿ ਭਗਤ ਵੱਲੋਂ ਕੀਤੇ ਤੰਤਰ-ਮੰਤਰ ਸਦਕਾ ਉਸ ਦੀ ਘਰ ਵਾਲੀ ਤੇ ਕੋਈ ਦਵਾਈ ਵੀ ਨਹੀਂ ਅਸਰ ਕਰ ਰਹੀ। ਪਿੰਡ ਦੇ ਸਰਪੰਚ ਜਗਸੀਰ ਸਿੰਘ ਦੇ ਘਰ ਦੋਹਾਂ ਧਿਰਾਂ ਨੂੰ ਬੁਲਾਇਆ ਗਿਆ। ਸੁਸਾਇਟੀ ਵੱਲੋਂ ਤਰਕਸ਼ੀਲ ਆਗੂ ਰਾਮ ਸਵਰਨ ਲੱਖੇਵਾਲੀ ਦੀ ਅਗਵਾਈ 'ਚ ਗਈ ਤਰਕਸ਼ੀਲ ਟੀਮ ਜਿਸ ਵਿੱਚ ਚੂਹੜ ਭਲਵਾਨ ਖ਼ੋਖ਼ਰ, ਅੰਗਰੇਜ ਸਿੰਘ, ਚਮਕੌਰ ਸਿੰਘ, ਸੁਖਮੰਦਰ ਸਿੰਘ ਤੇ ਪਰਮਿੰਦਰ ਸਿੰਘ ਸ਼ਾਮਲ ਸਨ ਨੇ ਪੰਚਾਇਤ ਦੀ ਹਾਜ਼ਰੀ 'ਚ ਘਟਨਾ ਦਾ ਵਰਨਣ ਸੁਣਿਆ। ਭਗਤ ਸੰਤ ਪਾਲ ਦਾ ਕਹਿਣਾ ਸੀ ਕਿ ਉਸ ਨੇ ਪੀੜਿਤ ਵਿਅਕਤੀ ਦੀ ਘਰ ਵਾਲੀ ਤੇ ਕੁਸ਼ ਨਹੀਂ ਕੀਤਾ-ਕਰਾਇਆ ਕਿਉਂਕਿ ਉਸ ਕੋਲ ਅਜਿਹਾ ਕਰਨ ਦੀ ਕੋਈ ਤਾਕਤ ਨਹੀਂ। ਉਸ ਨੇ ਕਿਹਾ ਕਿ ਉਹ ਤਾਂ ਖ਼ੁਦ ਬੀਮਾਰ ਹੈ। ਭਰੀ ਪੰਚਾਇਤ ਵਿੱਚ ਉਸ ਨੇ ਮੁਆਫ਼ੀ ਮੰਗੀ ਤੇ ਕਿਹਾ ਕਿ ਉਹ ਅਜਿਹਾ ਕੁਝ ਨਹੀਂ ਕਰ ਸਕਦਾ ਜਿਸ ਨਾਲ ਕਿਸੇ ਦਾ ਕੋਈ ਫ਼ਾਇਦਾ ਜਾਂ ਨੁਕਸਾਨ ਹੁੰਦਾ ਹੋਵੇ। ਉਸ ਨੇ ਕਿਹਾ ਕਿ ਜੇਕਰ ਉਹ ਕੁਝ ਕਰ ਸਕਦਾ ਹੁੰਦਾ ਤਾਂ ਪਹਿਲਾਂ ਆਪਣੇ ਆਪ ਦਾ ਤੇ ਫ਼ਿਰ ਆਪਣੇ ਬੀਮਾਰ ਬੱਚੇ ਦਾ ਇਲਾਜ ਆਪਣੀ 'ਗ਼ੈਬੀ ਸ਼ਕਤੀ' ਨਾਲ ਜ਼ਰੂਰ ਕਰ ਲੈਂਦਾ। ਪੰਚਾਇਤ 'ਚ ਹਾਜ਼ਰ ਲੋਕ ਇਸ ਗੱਲੋਂ ਹੈਰਾਨ ਸਨ ਕਿ ਆਪਣੇ ਆਪ ਨੂੰ ਬਾਬੇ ਦਾ ਭਗਤ ਕਹਾਉਣ ਵਾਲਾ ਤੇ ਲੋਕਾਂ ਦੇ ਮਸਲੇ ਹੱਲ ਕਰਨ ਵਾਲਾ ਇਹ ਵਿਅਕਤੀ ਅੱਜ ਭਰੀ ਪੰਚਾਇਤ ਵਿੱਚ 'ਸੱਚ' ਕਿਵੇਂ ਬੋਲ ਰਿਹਾ ਹੈ।

ਬੂਟਾ ਸਿੰਘ ਵਾਕਫ਼

# ਪੁਲਾੜੀ ਯੁਗ ਦਾ ਇਤਿਹਾਸ

ਵਿਨੇ ਬੀ. ਕਾਂਬਲੇ

ਜਦੋਂ ਇਤਿਹਾਸ ਦੀ ਗੱਲ ਕਰਦੇ ਹਾਂ ਤਾਂ ਕਲਪਨਾ ਵਿੱਚੋਂ ਕਈ ਸਦੀਆਂ ਦਾ ਸਮਾਂ ਲੰਘ ਜਾਂਦਾ ਹੈ ਪਰ ਵਿਗਿਆਨ ਤੇ ਟੈਕਨਾਲੋਜੀ ਦੇ ਖ਼ੇਤਰ ਵਿੱਚ ਕੁਝ ਦਹਾਕਿਆਂ ਦੇ ਸਮੇਂ ਵਿੱਚ ਹੀ ਅਹਿਮ ਤਬਦੀਲੀਆਂ ਵਾਪਰ ਜਾਂਦੀਆਂ ਹਨ। ਪੁਲਾੜ ਦਾ ਖ਼ੇਤਰ ਵੀ ਅਜਿਹਾ ਹੀ ਹੈ ਜਿਸ ਦਾ ਇਤਿਹਾਸ ਸਿਰਫ਼ 50 ਸਾਲਾਂ ਦਾ ਹੈ। ਪੁਲਾੜੀ ਯੁੱਗ ਦੀ ਸ਼ੁਰੂਆਤ 4 ਅਕਤੂਬਰ 1957 ਦੀ ਸ਼ਾਮ ਨੂੰ ਹੋਈ ਜਦੋਂ ਐਲੂਮੀਨੀਅਮ ਦੇ 84 ਕਿਲੋਗ੍ਰਾਮ ਭਾਰ ਵਾਲੇ ਬਾਸਕਟਬਾਲ ਸਮਾਨ ਯੰਤਰ ਸਪੁਤਨਿਕ-1 ਨੂੰ ਰੂਸੀ ਮਿਜ਼ਾਈਲ ਆਰ-7 ਦੁਆਰਾ ਪੁਲਾੜ ਵਿੱਚ ਛੱਡਿਆ ਗਿਆ। ਇਹ ਧਰਤੀ ਦੇ ਦੁਆਲੇ ਘੁੰਮਣ ਵਾਲਾ ਮਨੁੱਖ ਦੁਆਰਾ ਬਣਾਇਆ ਪਹਿਲਾ ਪਿੰਡ ਬਣਿਆ। ਸਿਰਫ਼ ਅੱਧੀ ਸਦੀ ਦੇ ਅੰਦਰ ਹੀ ਮਨੁੱਖ ਨੇ ਧਰਤੀ ਦੁਆਲੇ ਪੁਲਾੜ ਦੀ ਪ੍ਰਕਰਮਾ ਕੀਤੀ। ਪੁਲਾੜ ਵਿੱਚ ਚਹਿਲ ਕਦਮੀਂ ਕੀਤੀ ਤੇ ਚੰਦਰਮਾਂ ਤੇ ਆਪਣੇ ਕਦਮ ਰੱਖੇ। ਹੁਣ ਧਰਤੀ ਦੁਆਲੇ 40 ਤੋਂ ਵੀ ਵੱਧ ਦੇਸ਼ਾਂ ਦੁਆਰਾ ਛੱਡੇ ਗਏ 860 ਉਪਗ੍ਰਹਿ ਘੁੰਮਦੇ ਹਨ। ਇਨ੍ਹਾਂ ਵਿੱਚੋਂ ਅਨੇਕ ਉਪਗ੍ਰਹਿ ਧਰਤੀ ਤੇ ਨਜ਼ਰ ਰੱਖਦੇ ਹਨ ਤੇ ਕਈਆਂ ਨੇ ਆਪਣੀਆਂ ਨਜ਼ਰਾਂ ਬ੍ਰਹਿਮੰਡ ਦੇ ਵਿਸ਼ਾਲ ਵਿਸਥਾਰ ਵੱਲ ਗੱਡ ਰੱਖੀਆਂ ਹਨ। ਪੁਲਾੜੀ ਯੰਤਰਾਂ ਨੇ ਸੂਰਜ ਪ੍ਰਣਾਲੀ ਦੇ ਸਾਰੇ ਗ੍ਰਹਿਆਂ ਦੀ ਯਾਤਰਾ ਕਰ ਲਈ ਹੈ।

ਸਪੁਤਨਿਕ-1 ਛੱਡੇ ਜਾਣ ਤੇ 1 ਮਹੀਨੇ ਬਾਅਦ 4 ਨਵੰਬਰ 1957 ਨੂੰ ਰੂਸੀਆਂ ਨੇ 509 ਕਿਲੋਗ੍ਰਾਮ ਭਾਰੀ ਸਪੁਤਨਿਕ-2 ਨੂੰ ਪੁਲਾੜ ਵਿੱਚ ਛੱਡਿਆ ਜਿਸ ਵਿੱਚ ਲਾਈਕਾ ਨਾਂ ਦੀ ਕੁੱਤੀ ਵੀ ਭੇਜੀ ਗਈ। ਉਪਗ੍ਰਹਿ ਨੂੰ ਛੱਡੇ ਜਾਣ ਤੋਂ ਕੁਝ ਘੰਟਿਆਂ ਬਾਅਦ ਹੀ ਬਹੁਤ ਗਰਮ ਵਾਤਾਵਰਣ ਕਾਰਣ ਲਾਈਕਾ ਮਰ ਗਈ ਪਰ ਰੂਸੀਆਂ ਨੇ ਇਹ ਗੱਲ ਸਾਬਤ ਕਰ ਦਿੱਤੀ ਕਿ ਜੇਕਰ ਪੁਲਾੜ ਵਿੱਚ ਕੁੱਤੇ ਨੂੰ ਭੇਜਿਆ ਜਾ ਸਕਦਾ ਹੈ ਤਾਂ ਇਨਸਾਨ ਨੂੰ ਵੀ ਭੇਜਿਆ ਜਾਣਾ ਸੰਭਵ ਹੈ। ਇਸ ਮਿਸ਼ਨ ਨੇ ਪੁਲਾੜੀ ਵਾਤਾਵਰਣ ਵਿੱਚ ਇੱਕ ਜਿਉਂਦੇ ਜਾਗਦੇ ਜੀਵ ਦੇ ਵਿਹਾਰ ਸਬੰਧੀ ਪਹਿਲੇ ਅੰਕੜੇ ਵਿਗਿਆਨੀਆਂ ਨੂੰ ਮੁਹੱਈਆ ਕਰਵਾਏ। ਸਪੁਤਨਿਕ ਨੂੰ ਛੱਡਣ ਤੋਂ 4 ਮਹੀਨੇ ਬਾਅਦ ਅਮਰੀਕਾ 16 ਕਿਲੋਗ੍ਰਾਮ ਦਾ ਐਕਸਪਲੋਅਰ-1 ਨਾਂ ਦਾ ਪਹਿਲਾ ਉੱਪਗ੍ਰਹਿ ਛੱਡਣ ਵਿੱਚ ਸਫ਼ਲ ਰਿਹਾ। ਇਸ ਤਰ੍ਹਾਂ ਪੈਦਾ ਹੋਏ ਮੁਕਾਬਲੇ ਕਾਰਣ ਕਈ ਹੈਰਾਨੀਜਨਕ ਸਫ਼ਲਤਾਵਾਂ ਪ੍ਰਾਪਤ ਹੋਈਆਂ ਤੇ ਕਈ ਹੀਰੋ ਵੀ ਸਾਹਮਣੇ ਆਏ। ਸੰਨ 1961 ਵਿੱਚ ਰੂਸੀ ਪੁਲਾੜੀ ਯਾਤਰੀ ਯੂਰੀ ਗੈਗਰਿਨ ਪੁਲਾੜ ਵਿੱਚ ਜਾਣ ਵਾਲਾ ਪਹਿਲਾ ਮਨੁੱਖ ਬਣਿਆ। ਅਗਲੇ ਸਾਲ ਸਮੁੰਦਰੀ ਸੈਨਾ ਦਾ ਪਾਇਲਾਟ ਜਾਨ ਗਲੈਨ ਧਰਤੀ ਦੁਆਲੇ ਘੁੰਮਣ ਵਾਲਾ ਪਹਿਲਾ ਪੁਲਾੜ ਯਾਤਰੀ ਬਣਿਆ। 1963 ਵਿੱਚ ਵੈਲੇਨਟਿਨਾ ਤ੍ਰਿਸ਼ਕੋਵਾ ਜਿਹੜੀ ਇੱਕ ਟੈਕਸਟਾਈਲ ਫ਼ੈਕਟਰੀ ਵਿੱਚ ਕੰਮ ਕਰਦੀ ਸੀ, ਪੁਲਾੜ ਵਿੱਚ ਜਾਣ ਵਾਲੀ ਪਹਿਲੀ ਔਰਤ ਬਣੀ। ਪੁਲਾੜ ਯਾਤਰੀ ਅਲੈਕਸੀ ਲਿਓਨੋ ਨੇ 1965 ਵਿੱਚ ਪਹਿਲਾਂ ਪਹਿਲ ਪੁਲਾੜ ਵਿੱਚ ਤੁਰ ਕੇ ਵੇਖਿਆ। ਪੁਲਾੜ ਯਾਤਰੀਆਂ ਨੀਲ ਆਰਮਸਟਰੌਂਗ ਤੇ ਡੇਵਸਕੌਟ ਨੇ ਪਹਿਲਾ ਡੌਕਿੰਗ ਸਫ਼ਲਤਾ ਪੂਰਵਕ ਕੀਤਾ। 20 ਜੁਲਾਈ 1969 ਨੂੰ ਨੀਲ ਆਰਮਸਟਰੌਂਗ ਅਤੇ ਬਜ਼ਐਲਡਰਿਨ ਨੇ ਚੰਦਰਮਾ ਤੇ ਆਪਣੇ ਕਦਮ ਰੱਖੇ ਪਰ 1972 ਵਿੱਚ ਸਮਾਪਤ ਹੋਏ ਚੰਦਰਮਾ ਮਿਸ਼ਨ ਤੋਂ ਬਾਅਦ ਪੁਲਾੜ ਯਾਤਰਾਵਾਂ ਦੀ ਉਤੇਜਨਾ ਕੁਝ ਘਟ ਗਈ। ਪਿਛਲੇ 35 ਸਾਲ਼ਾਂ ਵਿੱਚ ਸਾਰੀਆਂ ਪੁਲਾੜ ਯਾਤਰਾਵਾਂ ਧਰਤੀ ਦੀ ਸਤ੍ਹਾ ਤੋਂ 200 ਕਿਲੋਮੀਟਰ ਤੋਂ 2000 ਕਿਲੋਮੀਟਰ ਉਚਾਈ ਵਾਲੇ ਖ਼ੇਤਰ ਵਿੱਚ ਹੋਈਆਂ। ਅਮਰੀਕਾ ਤੇ ਰੂਸ ਨੇ 1971 ਤੋਂ ਹੀ ਧਰਤੀ ਦੁਆਲੇ ਪੁਲਾੜ ਸਟੇਸ਼ਨਾਂ ਨੂੰ ਸਥਾਪਿਤ ਕਰਨਾ ਸ਼ੁਰੂ ਕਰ ਦਿੱਤਾ ਪਰ ਅੰਤਰ ਰਾਸ਼ਟਰੀ ਪੁਲਾੜ ਸਟੇਸ਼ਨ ਜੋ ਕਿ 1998 ਤੋਂ ਬਣ ਰਿਹਾ ਹੈ, ਹੁਣ ਤੱਕ ਦਾ ਵਿਸ਼ਵ ਪੱਧਰ ਦਾ ਸਭ ਤੋਂ ਵੱਡਾ ਵਿਗਿਆਨਕ ਤੇ ਤਕਨੀਕੀ ਯਤਨ ਰਿਹਾ ਹੈ। ਸਪੇਸ ਸ਼ਟਲ ਹੁਣ ਤੱਕ ਬਣਾਈ ਗਈ ਸਭ ਤੋਂ ਗੁੰਝਲਦਾਰ ਪੁਲਾੜੀ ਗੱਡੀ ਹੈ। ਸੰਨ 2003 ਵਿੱਚ ਚੀਨ ਆਪਣੇ ਪਹਿਲੇ ਪੁਲਾੜ ਯਾਤਰੀ ਨੂੰ ਪੁਲਾੜ ਵਿੱਚ ਭੇਜ ਕੇ ਇਹ ਕੰਮ ਕਰਨ ਵਾਲਾ ਤੀਜਾ ਰਾਸ਼ਟਰ ਬਣਿਆ।

ਚੰਦਰਮਾ ਤੇ ਮਨੁੱਖ ਭੇਜ ਕੇ ਪਹਿਲਾ ਮਿਸ਼ਨ ਪੂਰਾ ਕਰਨ ਉਪਰੰਤ ਮਨੁੱਖ ਰਹਿਤ ਤੇ ਰੋਬੋਟ ਨਾਲ ਚੱਲਣ ਵਾਲੇ ਮਿਸ਼ਨ ਦੀ ਸ਼ੁਰੂਆਤ ਕੀਤੀ ਗਈ। ਇਹ ਮਿਸ਼ਨ ਬ੍ਰਹਿਮੰਡ ਦੀ ਵਿਸ਼ਾਲਤਾ ਨੂੰ ਗਾਹ ਕੇ ਪੁਲਾੜ ਬਾਰੇ ਸਾਡੇ ਗਿਆਨ ਨੂੰ ਵਧਾਉਣ ਦਾ ਕੰਮ ਕਰ ਰਿਹਾ ਹੈ। 1975 ਵਿੱਚ ਸੋਵੀਅਤ ਯੰਤਰ ਵੇਨੇਰਾ ਸ਼ੁੱਕਰ ਗ੍ਰਹਿ ਦੇ ਚਾਰੇ ਪਾਸੇ ਛਾਏ ਹੋਏ ਸਲਫ਼ਿਊਰਿਕ ਐਸਿਡ ਦੇ ਬੱਦਲਾਂ ਨੂੰ ਚੀਰਦਾ ਹੋਇਆ ਇਸ ਗ੍ਰਹਿ ਤੇ ਉੱਤਰਿਆ। ਇਸ ਯੰਤਰ ਨੂੰ 90 ਗੁਣਾ ਵੱਧ ਦਬਾਅ ਅਤੇ 500°c ਤਾਪਮਾਨ ਝੱਲਣਾ ਪਿਆ। ਸ਼ੁਕਰ ਗ੍ਰਹਿ ਦੀ ਸਤ੍ਹਾ ਦੇ ਪਹਿਲੇ ਚਿੱਤਰ ਇਸ ਯੰਤਰ ਨੇ ਧਰਤੀ ਤੇ ਭੇਜੇ। ਇਸੇ ਤਰ੍ਹਾਂ ਨਾਸਾ ਦਾ ਵਾਈਕਿੰਗ ਯੰਤਰ ਜੁਲਾਈ 1976 ਵਿੱਚ ਮੰਗਲ ਗ੍ਰਹਿ ਤੇ ਉਤਰਿਆ ਤੇ ਉਸ ਦੇ ਚਿੱਤਰ ਧਰਤੀ ਤੇ ਭੇਜੇ। 1977 ਵਿੱਚ ਭੇਜੇ ਵਾਈਜ਼ਰ-1 ਨਾਂ ਦੇ ਪੁਲਾੜੀ ਵਾਹਨ ਨੇ ਬ੍ਰਹਿਸਪਤੀ ਤੇ ਸ਼ਨੀ ਗ੍ਰਹਿਆਂ ਦੀ ਯਾਤਰਾ ਕੀਤੀ, ਇਹ ਵਾਹਨ ਸੂਰਜ ਤੇ ਧਰਤੀ ਵਿਚਲੀ ਦੂਰੀ ਤੋਂ 103 ਗੁਣਾਂ ਵੱਧ ਦੂਰੀ



ਉੱਪਰ ਹੁਣ ਵੀ ਕੰਮ ਕਰ ਰਿਹਾ ਹੈ। ਇੱਕ ਹੋਰ ਪੁਲਾੜੀ ਵਾਹਨ 2004 ਤੋਂ ਮੰਗਲ ਗ੍ਰਹਿ ਦੀ ਸਤ੍ਹਾ ਦੀ ਛਾਣਬੀਣ ਕਰ ਰਿਹਾ ਹੈ। ਇਹ ਸਿਲਸਿਲਾ ਅੱਗੇ ਵੀ ਜਾਰੀ ਹੈ। ਬ੍ਰਹਿਮੰਡ ਵਿੱਚ ਘੁੰਮ ਰਹੇ ਧੂਮਕੇਤੂਆਂ ਦੀ ਜਾਣਕਾਰੀ ਸਟਾਰਡਸਟ ਨਾਂ ਦਾ ਪੁਲਾੜੀ ਯੰਤਰ ਦੇ ਰਿਹਾ ਹੈ। ਨਵੰਬਰ 2005 ਵਿੱਚ ਜਪਾਨ ਨੇ ਇੱਕ ਯੰਤਰ ਬ੍ਰਹਿਮੰਡ ਦੇ ਇੱਕ ਉਲਕਾ ਪਿੰਡ ਤੇ ਉਤਾਰਿਆ। ਜੇਕਰ ਇਨ੍ਹਾਂ ਦੋਹਾਂ (ਧੂਮਕੇਤੂਆਂ ਤੇ ਉਲਕਾ ਪਿੰਡਾਂ) ਵਿੱਚੋਂ ਕਿਸੇ ਦਾ ਵੀ ਭਵਿੱਖ ਵਿੱਚ ਧਰਤੀ ਨਾਲ ਟਕਰਾਉਣ ਦਾ ਖ਼ਤਰਾ ਬਣਦਾ ਹੈ ਤਾਂ ਇਨ੍ਹਾਂ ਮਿਸ਼ਨਾਂ ਦੁਆਰਾ ਪ੍ਰਾਪਤ ਹੋਣ ਵਾਲੇ ਅੰਕੜਿਆਂ ਦੀ ਸਹਾਇਤਾ ਨਾਲ ਉਨ੍ਹਾਂ ਦਾ ਰਸਤਾ ਬਦਲ ਕੇ ਜਾਂ ਉਨ੍ਹਾਂ ਨੂੰ ਨਸ਼ਟ ਕਰਕੇ ਧਰਤੀ ਜਾਂ ਮਨੁੱਖਤਾ ਨੂੰ ਬਚਾਇਆ ਜਾ ਸਕਦਾ ਹੈ। ਇਸੇ ਤਰ੍ਹਾਂ ਕਈ ਪੁਲਾੜੀ ਦੂਰਬੀਨਾਂ ਤੇ ਧਰਤੀ ਦੁਆਲੇ ਘੁੰਮਦੇ ਮਸ਼ੀਨੀ ਕੈਮਰੇ ਬ੍ਰਹਿਮੰਡ ਦੇ ਅਦਭੁਤ ਚਿੱਤਰ ਲਗਾਤਾਰ ਧਰਤੀ ਉੱਪਰ ਭੇਜ ਰਹੇ ਹਨ।

ਇਹ ਸਹੀ ਹੈ ਕਿ ਸਪੇਸ ਸ਼ਟਲ ਇੱਕ ਤਕਨੀਕੀ ਚਮਤਕਾਰ ਹੈ ਪਰ ਇਹ ਨੁਕਸਾਨਦਾਇਕ, ਖ਼ਤਰਨਾਕ ਤੇ ਮਹਿੰਗਾ ਸਾਬਤ ਹੋਇਆ। 2003 ਵਿੱਚ ਕੋਲੰਬੀਆ ਸ਼ਟਲ ਨੂੰ ਧਰਤੀ ਦੇ ਵਾਯੂਮੰਡਲ ਵਿੱਚ ਪ੍ਰਵੇਸ਼ ਕਰਨ ਦੌਰਾਨ ਅੱਗ ਲੱਗ ਗਈ ਸੀ। ਇਸ ਹਾਦਸੇ ਨੇ ਕਲਪਨਾ ਚਾਵਲਾ ਨੂੰ ਸਾਡੇ ਕੋਲੋਂ ਖ਼ੋਹ ਲਿਆ। ਪੁਲਾੜ ਯਾਤਰਾ ਦੀ ਸੁਰੱਖਿਆ ਤੇ ਪ੍ਰਸ਼ਨ ਚਿੰਨ੍ਹ ਲੱਗਣ ਲੱਗੇ। ਇਸ ਦੇ ਬਾਵਜੂਦ ਮਨੁੱਖ ਦੀ ਪੁਲਾੜ ਯਾਤਰਾ ਦੀ ਘਟਨਾ ਸਾਨੂੰ ਹਮੇਸ਼ਾ ਉਤੇਜਿਤ ਕਰਦੀ ਹੈ ਤੇ ਸਾਡੀ ਕਲਪਨਾ ਨੂੰ ਹਵਾ ਦਿੰਦੀ ਹੈ। ਇਹੋ ਕਾਰਣ ਹੈ ਜਿਸ ਦੇ ਤਹਿਤ ਅਮਰੀਕਾ ਨੇ 'ਵਿਜ਼ਨ ਫ਼ਾਰ ਸਪੇਸ ਐਕਸਪਲੋਰੇਸ਼ਨ' ਨਾਂ ਦੀ ਪ੍ਰਯੋਜਨਾ ਬਣਾਈ ਹੈ। ਇਸ ਪ੍ਰਯੋਜਨਾ ਤਹਿਤ ਅਮਰੀਕੀ ਪੁਲਾੜ ਯਾਤਰੀਆਂ ਨੂੰ 2020 ਤੱਕ ਚੰਦਰਮਾਂ ਤੇ ਭੇਜਿਆ ਜਾਵੇਗਾ ਤੇ ਬਾਅਦ ਵਿੱਚ ਮੰਗਲ ਗ੍ਰਹਿ ਤੇ। ਅਮਰੀਕਾ ਨਵੇਂ ਰਾਕੇਟ ਤੇ ਨਵੀਆਂ ਪੁਲਾੜੀ ਗੱਡੀਆਂ ਦਾ ਨਿਰਮਾਣ ਕਰ ਰਿਹਾ ਹੈ। ਨਾਲ ਹੀ ਚੰਦਰਮਾਂ ਤੇ ਇੱਕ ਸਥਾਈ ਕੈਂਪ ਸਥਾਪਿਤ ਕਰਨ ਦੀਆਂ ਯੋਜਨਾਵਾਂ ਵੀ ਤਿਆਰ ਕਰ ਰਿਹਾ ਹੈ। ਨਾਸਾ ਨੇ ਕੌਂਸਟੀਲੇਸ਼ਨ ਨਾਂ ਦੀ ਯੋਜਨਾ ਨੂੰ ਆਰੰਭ ਕੀਤਾ ਹੈ ਜਿਸ ਦਾ ਉਦੇਸ਼ ਪੁਲਾੜ ਦੀ ਆਵਾਜਾਈ ਪ੍ਰਣਾਲੀ ਦਾ ਵਿਕਾਸ ਕਰਨਾ ਹੈ ਜੋ ਨਾ ਕੇਵਲ ਮਨੁੱਖ ਨੂੰ ਚੰਦਰਮਾ ਤੇ ਲਿਜਾ ਕੇ ਵਾਪਸ ਧਰਤੀ ਤੇ ਲੈ ਆਵੇਗੀ ਬਲਕਿ ਮਨੁੱਖ ਨੂੰ ਮੰਗਲ ਗ੍ਰਹਿ ਤੇ ਵੀ ਵਸਾਏਗੀ। ਇਹ ਗੱਲ ਨੋਟ ਕਰਨ ਵਾਲੀ ਹੈ ਕਿ ਨਾਸਾ 2010 ਤੋਂ ਬਾਅਦ ਆਪਣੀਆਂ ਸਪੇਸ ਸ਼ਟਲਾਂ ਨੂੰ ਵਰਤਣ ਦੀ ਇੱਛਾ ਨਹੀਂ ਰੱਖਦਾ। ਨਾਸਾ ਇੱਕ ਨਵੀਂ ਤਰ੍ਹਾਂ ਦੀ ਪੁਲਾੜੀ ਗੱਡੀ ਦਾ ਵਿਕਾਸ ਕਰਨ ਲਈ ਯਤਨ ਕਰ ਰਿਹਾ ਹੈ। ਨਾਸਾ ਦੇ ਇੱਕ ਅਧਿਕਾਰੀ ਨੇ ਹੈਦਰਾਬਾਦ ਵਿੱਚ ਸਮਾਪਤ ਹੋਈ 58ਵੀਂ ਅੰਤਰ ਰਾਸ਼ਟਰੀ ਐਸਟ੍ਰੋਨੌਟੀਕਲ ਕਾਂਗਰਸ ਵਿੱਚ ਇਹ ਆਸ ਕੀਤੀ ਹੈ ਕਿ 2037 ਤੱਕ ਮਨੁੱਖ ਮੰਗਲ ਗ੍ਰਹਿ ਤੇ ਕਦਮ ਰੱਖ ਲਵੇਗਾ।

ਪੁਲਾੜ ਦੀ ਇਸ ਦੌੜ ਵਿੱਚ ਸ਼ਾਮਲ ਦੇਸ਼ ਜਿਸ ਵਿੱਚ ਰੂਸ, ਚੀਨ, ਜਪਾਨ ਅਤੇ ਭਾਰਤ ਹਨ, ਵੀ ਆਉਣ ਵਾਲੇ ਸਮੇਂ 'ਚ ਚੰਦਰਮਾ ਤੇ ਉਸ ਤੋਂ ਵੀ ਪਰ੍ਹੇ ਮਨੁੱਖ ਸਹਿਤ ਪੁਲਾੜੀ ਉਡਾਨਾਂ ਭਰਨ ਤੇ ਵਿਚਾਰ ਕਰ ਰਹੇ ਹਨ ਪਰ ਜਿਵੇਂ ਕਿ ਅੰਤਰ ਰਾਸ਼ਟਰੀ ਪੁਲਾੜ ਸਟੇਸ਼ਨ ਦੇ ਅਨੁਭਵ ਦਸਦੇ ਹਨ ਕਿ ਜੇਕਰ ਇਹੋ ਜਿਹੇ ਯਤਨ ਜਾਰੀ ਰੱਖਣੇ ਹਨ ਤਾਂ ਇਸ ਦੌੜ ਵਿੱਚ ਸ਼ਾਮਲ ਦੇਸ਼ਾਂ ਵਿਚਕਾਰ ਸਹਿਯੋਗ ਦਾ ਹੋਣ ਬਹੁਤ ਮਹੱਤਵਪੂਰਨ ਹੈ। ਨਿਸ਼ਚਿਤ ਹੀ ਅਜਿਹੇ ਮਹਿੰਗੇ ਪ੍ਰਾਜੈਕਟਾਂ ਵਿੱਚ ਤਕਨੀਕੀ ਅਤੇ ਆਰਥਿਕ ਦੋਨਾਂ ਤਰ੍ਹਾਂ ਦੇ ਸਾਧਨਾਂ ਦੀ ਯੋਗ ਵਰਤੋਂ ਲਈ ਅਜਿਹਾ ਸਹਿਯੋਗ ਜ਼ਰੂਰੀ ਹੈ। ਬ੍ਰਹਿਮੰਡ ਦੀ ਇਸ ਖ਼ੋਜਬੀਨ ਪਿੱਛੇ ਆਖ਼ਰ ਸਾਡੇ ਉਦੇਸ਼ ਕੀ ਹਨ : ਧਰਤੀ ਦੇ ਪੌਣ ਪਾਣੀ ਤੇ ਨਜ਼ਰ ਰੱਖਣਾ, ਉਲਕਾ ਪਿੰਡਾਂ ਦੇ ਧਰਤੀ ਨਾਲ ਟਕਰਾਉਣ ਦੇ ਖ਼ਤਰੇ ਵਿਰੁੱਧ ਸੁਰੱਖਿਆ ਪ੍ਰਣਾਲੀ ਵਿਕਸਿਤ ਕਰਨਾ, ਕਿਸੇ ਹੋਰ ਪੁਲਾੜੀ ਪਿੰਡ ਉੱਪਰ ਜੀਵਨ ਦੀਆਂ ਸੰਭਾਵਨਾਵਾਂ ਦੀ ਖ਼ੋਜ, ਧਰਤੀ ਉੱਪਰ ਜੀਵਨ ਦੀ ਸ਼ੁਰੂਆਤ ਦੀ ਖ਼ੋਜ, ਗ੍ਰਹਿਆਂ ਦੀ ਉਤਪਤੀ ਤੇ ਬਨਾਵਟ ਨੂੰ ਸਮਝਣਾ, ਅਲੱਗ-ਅਲੱਗ ਹੋ ਰਹੀਆਂ ਖ਼ੋਜਾਂ ਨੂੰ ਪਰਖਣਾ ਅਤੇ ਸਹਿਯੋਗ ਕਰਨ ਲਈ ਤਕਨੀਕ ਦਾ ਵਿਕਾਸ ਕਰਨਾ ਆਦਿ ਇਨ੍ਹਾਂ ਉਦੇਸ਼ਾਂ ਵਿੱਚ ਸ਼ਾਮਲ ਹੋ ਸਕਦੇ ਹਨ। ਇਸ ਤੋਂ ਇਲਾਵਾ ਧਰਤੀ ਦੁਆਲੇ ਘੁੰਮ ਰਹੇ ਉਪਗ੍ਰਹਿਆਂ ਤੇ ਅਨੇਕਾਂ ਉਲਕਾ ਪਿੰਡਾਂ ਉੱਪਰ ਖ਼ਣਿੱਜ ਪਦਾਰਥਾਂ ਅਤੇ ਊਰਜਾ ਦੇ ਨਵੇਂ ਸ੍ਰੋਤਾਂ ਦੀ ਖ਼ੋਜ ਹੋਰ ਵੀ ਮਹੱਤਵ ਪੂਰਨ ਉਦੇਸ਼ ਹੋ ਸਕਦਾ ਹੈ ਜਿਵੇਂ ਚੰਦਰਮਾ ਤੇ ਹੀਲੀਅਮ-3 ਦੇ ਵਿਸ਼ਾਲ ਭੰਡਾਰ ਮੌਜੂਦ ਹਨ ਜੋ ਊਰਜਾ ਦਾ ਪ੍ਰਦੂਸ਼ਣ ਰਹਿਤ ਸ੍ਰੋਤ ਮੰਨਿਆ ਗਿਆ। ਇਸ ਪਦਾਰਥ ਦੀ ਵਰਤੋਂ ਤੋਂ ਪਹਿਲਾਂ, ਚੰਦਰਮਾ ਦੀ ਸਤ੍ਹਾ ਤੋਂ ਕੱਢ ਕੇ ਲਿਆਉਣ ਲਈ ਤਕਨੀਕ ਵਿਕਸਿਤ ਕਰਨੀ ਪਵੇਗੀ। ਪੁਲਾੜ ਦੇ ਹਰ ਕੋਨੇ ਤੱਕ ਖ਼ੋਜਬੀਨ ਕਰਨਾ ਅਤੇ ਲੱਭੇ ਗਏ, ਲੱਭੇ ਜਾ ਰਹੇ ਪੁਲਾੜੀ ਪਿੰਡਾਂ ਦੀ ਖ਼ੋਜ ਕਰਨਾ ਇੱਕ ਜੂਏ ਦਾ ਦਾਅ ਲਗਾਉਣ ਵਾਂਗ ਹੈ। ਥੋੜ੍ਹੇ ਸਮੇਂ ਵਿੱਚ ਏਨੀ ਮਿਹਨਤ ਦਾ ਫ਼ਲ ਮਿਲਣ ਦੀ ਆਸ ਨਹੀਂ ਕੀਤੀ ਜਾ ਸਕਦੀ। ਵੈਸੇ ਪੁਲਾੜ ਵਿੱਚ ਛੱਡੇ ਗਏ ਬਨਾਉਟੀ ਉਪਗ੍ਰਹਿਆਂ ਨੂੰ ਜੇਕਰ ਇਸੇ ਕੜੀ ਦਾ ਹਿੱਸਾ ਮੰਨ ਲਿਆ ਜਾਵੇ ਤਾਂ ਇਸ ਤੋਂ ਪੂਰੀ ਦੁਨੀਆਂ ਨੂੰ ਅਨੇਕਾਂ ਲਾਭ ਹੋ ਰਹੇ ਹਨ। ਪੂਰੇ ਵਿਸ਼ਵ ਨੂੰ ਪਿੰਡ ਵਿੱਚ ਬਦਲਣ ਦਾ ਸੰਕਲਪ ਇਨ੍ਹਾਂ ਤਕਨੀਕਾਂ ਦਾ ਹੀ ਸਿੱਟਾ ਹੈ। ਕ੍ਰਿਕਟ ਤੇ ਫ਼ੁਟਬਾਲ ਦੇ ਵਿਸ਼ਵ ਕੱਪ ਮੈਚਾਂ, ਅਮਰੀਕਾ ਦੇ ਇਰਾਕ ਅਤੇ ਅਫ਼ਗਾਨਿਸਤਾਨ ਉੱਪਰ ਹਮਲਿਆਂ ਤੇ ਹੋਰ ਦੇਸ਼ਾਂ ਵਿਚਕਾਰ ਜੰਗਾਂ, ਹਜ਼ਾਰਾਂ ਕਿਲੋਮੀਟਰ ਤੇ ਹੋਰ ਰਹੇ ਸਮਾਰੋਹਾਂ ਨੂੰ ਸਾਡੇ ਸੌਣ ਕਮਰਿਆਂ ਤੱਕ ਪਹੁੰਚਾਉਣਾ ਇਨ੍ਹਾਂ ਬਨਾਉਟੀ ਉੱਪਗ੍ਰਹਿਆਂ ਦੀ ਸਹਾਇਤਾ ਨਾਲ ਹੀ ਸੰਭਵ ਹੋ ਪਾਇਆ ਹੈ। ਮੌਸਮ ਉੱਪ ਗ੍ਰਹਿ ਮੌਸਮ ਦੀ ਜਾਣਕਾਰੀ ਦੇਣ ਦੇ ਨਾਲ-ਨਾਲ ਆਉਣ ਵਾਲੇ ਸੰਭਾਵੀ ਭਿਆਨਕ ਚੱਕਰਵਾਤਾਂ ਦੀ ਅਗਾਊਂ ਜਾਣਕਾਰੀ ਸਾਨੂੰ ਦੇ ਰਹੇ

ਹਨ। ਇਸ ਤਰ੍ਹਾਂ ਇਹ ਸਮੁੰਦਰੀ ਕੰਢਿਆਂ ਨੇੜੇ ਵਸੇ ਲੋਕਾਂ ਦੀ ਸੁਰੱਖਿਆ ਵਾਸਤੇ ਅਹਿਮ ਭੂਮਿਕਾ ਨਿਭਾ ਰਹੇ ਹਨ। ਅੱਜ ਸਾਡੇ ਕੋਲ ਦੂਰ ਸੰਚਾਰ ਅਤੇ ਉੱਪਗ੍ਰਹਿਆਂ ਨਾਲ ਸਬੰਧਤ ਅਰਬਾਂ ਡਾਲਰਾਂ ਦੇ ਉਦਯੋਗ ਧੰਦੇ ਹਨ। ਇਹ ਸਭ ਅੱਜ ਤੋਂ ਤਕਰੀਬਨ 50 ਸਾਲ ਪਹਿਲਾਂ 84 ਕਿਲੋਗ੍ਰਾਮ ਦੇ ਧਾਤੂ ਦੇ ਗੋਲੇ ਨੂੰ ਪੁਲਾੜ ਵਿੱਚ ਦਾਗਣ ਦੇ ਨਿਗੂਣੇ ਪਰ ਮਹੱਤਵਪੂਰਨ ਯਤਨਾਂ ਨਾਲ ਆਰੰਭ ਹੋਇਆ।

ਭਾਰਤ ਵਰਗੇ ਦੇਸ਼ ਵਿੱਚ ਦੂਰ-ਦਰਾਜ ਦੇ ਪਿੰਡਾਂ ਦਾ ਦੂਰ ਸੰਚਾਰ ਦੇ ਜ਼ਰੀਏ ਪੂਰੀ ਦੁਨੀਆਂ ਨਾਲ ਜੁੜਨਾ ਤੇ ਉਹ ਵੀ ਸਸਤੀਆਂ ਦਰਾਂ ਤੇ, ਬਨਾਉਟੀ ਉਪਗ੍ਰਹਿਆਂ ਤੋਂ ਬਿਨਾਂ ਅਸੰਭਵ ਸੀ। ਪੁਲਾੜ ਵਿੱਚ ਉਡਾਰੀਆਂ ਮਾਰਨ ਤੋਂ ਬਿਨਾਂ ਇੱਥੋਂ ਤੱਕ ਪਹੁੰਚਣ ਬਾਰੇ ਸੋਚਣਾ ਵੀ ਔਖ਼ਾ ਸੀ। ਸਾਡੇ ਕੋਲ ਕੰਪਿਊਟਰ ਤਾਂ ਹੋਣਾ ਸੀ ਪਰ ਇੰਟਰਨੈੱਟ ਨਹੀਂ। ਇਸ ਤਰ੍ਹਾਂ ਪ੍ਰਤੱਖ਼ ਨਜ਼ਰ ਆ ਰਹੇ ਲਾਭਾਂ ਦੇ ਮੱਦੇ ਨਜ਼ਰ ਦੁਨੀਆਂ ਦੇ ਅਨੇਕਾਂ ਦੇਸ਼ ਪੁਲਾੜੀ ਖ਼ੋਜ ਦੇ ਇਸ ਜੂਏ ਤੇ ਵੱਡੇ-ਵੱਡੇ ਮਹਿੰਗੇ ਪ੍ਰਾਜੈਕਟਾਂ ਦਾ ਦਾਅ ਖ਼ੇਡ ਰਹੇ ਹਨ। ਉਂਜ ਇਸ ਨਾਲ ਲੋਕਾਂ ਨੂੰ ਗ਼ਰੀਬੀ ਦੀ ਰੇਖ਼ਾ ਤੋਂ ਉੱਪਰ ਲਿਆਉਣ ਤੇ ਉਨ੍ਹਾਂ ਦੀ ਸਿਹਤ ਨੂੰ ਬਿਹਤਰ ਬਣਾਉਣ ਦਾ ਤੁਰਤ-ਫ਼ੁਰਤ ਹੱਲ ਤਾਂ ਨਹੀਂ ਹੋ ਸਕਦਾ ਲੇਕਿਨ ਕਿਸੇ ਦੇਸ਼ ਦੇ ਭਵਿੱਖ਼ ਨੂੰ ਖ਼ੁਸ਼ਹਾਲ ਬਣਾਉਣ ਵੱਲ ਇੱਕ ਕਦਮ ਯਕੀਨਨ ਸਾਬਤ ਹੋ ਸਕਦਾ ਹੈ। ਇਹ ਭਵਿੱਖ਼ ਬਾਰੇ ਜਾਨਣ ਅਤੇ ਨੌਜਵਾਨਾਂ ਨੂੰ ਵਿਗਿਆਨ ਤੇ ਇੰਜੀਨੀਅਰਿਗ ਦੀ ਪੜ੍ਹਾਈ ਵੱਲ ਖਿੱਚ ਸਕਦਾ ਹੈ ਜਿਵੇਂ ਕਿ ਕਿਸੇ ਮਹਾਨ ਵਿਅਕਤੀ ਨੇ ਕਿਹਾ ਸੀ ਕਿ ਧਰਤੀ ਤੇ ਸਾਰਿਆਂ ਦੀ ਜ਼ਿੰਦਗੀ ਬਿਹਤਰ ਬਣਾਉਣਾ, ਨਾਲ ਹੀ ਨਾਲ ਗ੍ਰਹਿਆਂ ਅਤੇ ਤਾਰਿਆਂ ਤੱਕ ਪਹੁੰਚ ਪਾਉਣਾ ਸੰਭਵ ਹੈ।

ਅਨੁਵਾਦ : ਜਸਵੰਤ ਮੁਹਾਲੀ

*ਵਰਗ ਸਮਾਜ ਆਪਣੀ ਤਾਕਤ ਕਾਇਮ ਰੱਖਣ ਲਈ ਆਪਣੇ ਗ਼ੁਲਾਮਾਂ ਨੂੰ ਬਾਹਰੋਂ ਹੀ ਨਹੀਂ ਮਾਰਦਾ ਅਰਥਾਤ ਦਾਬੇ ਦੇ ਜ਼ੋਰ ਤੇ ਚਲਾਕੀ ਨਾਲ ਹੀ ਦਬਾਈ ਨਹੀਂ ਰੱਖਦਾ ਸਗੋਂ 'ਅੰਦਰੋਂ' ਵੀ ਮਾਰਦਾ ਹੈ। ਉਨ੍ਹਾਂ ਦੇ ਮਨਾਂ 'ਚ ਐਸੇ ਮੁੱਲਾਂ ਦੀ ਸਥਾਪਨਾ ਕਰਦਾ ਹੈ ਜੋ ਹੁੰਦੇ ਤਾਂ ਉਸ ਦੇ ਹਿਤਾਂ ਦੇ ਵਿਰੋਧੀ ਹਨ ਪਰ ਉਨ੍ਹਾਂ ਦੀ ਸਮੁੱਚੀ ਸਖਸ਼ੀਅਤ ਇਨ੍ਹਾਂ ਮੁੱਲਾਂ ਲਈ ਵੱਡੀ ਤੋਂ ਵੱਡੀ ਕੁਰਬਾਨੀ ਕਰਨ ਲਈ ਤਿਆਰ ਰਹਿੰਦੀ ਹੈ। ਨਤੀਜੇ ਵਜੋਂ ਦੁਖ਼ਾਂਤਕ ਵਸਤੂ ਸਥਿਤੀ ਉਵੇਂ ਬਣੀ ਰਹਿੰਦੀ ਹੈ।*

*ਪ੍ਰੋ. ਕਿਸ਼ਨ ਸਿੰਘ*

### ਲਾਈਫ਼ ਮੈਂਬਰਸ਼ਿਪ

1186. ਡਾ.ਹਰਭਜਨ ਸਿੰਘ ਤਰਨਤਾਰਨ
1187. ਦਵਿੰਦਰ ਚਾਹਲ, ਅਮਰੀਕਾ
1188. ਸਰਬਣ ਮਿਨਹਾਸ, ਕੈਨੇਡਾ
1189. ਮਾ. ਗੁਰਮੁਖ ਸਿੰਘ, ਅੰਮ੍ਰਿਤਸਰ
1190. ਨਛੱਤਰ ਸਿੰਘ ਸੰਗਰੂਰ
1191. ਜਸਵੀਰ ਸਿੰਘ ਜੱਸੀ, ਰੋਪੜ
1192. ਲਵਦੀਪ ਸਿੰਘ, ਜਲੰਧਰ

### ਮੈ.ਗਜ਼ੀਨ ਲਈ ਸਹਾਇਤਾ

1. ਬਖ਼ਸ਼ੀ ਰਾਮ, ਮਾਛੀਵਾੜਾ 100/-

### ਸੁਸਾਇਟੀ ਲਈ ਸਹਾਇਤਾ

1. ਰਣਜੀਤ ਸਿੰਘ ਐੱਸ.ਐੱਲ.ਟੀ. ਪਾਤੜਾਂ 500/-
(ਬੇਟੇ ਦੇ ਵਿਆਹ ਦੀ ਖ਼ੁਸ਼ੀ 'ਚ)

### ਬਰਗਾੜੀ ਕੇਂਦਰ ਲਈ ਸਹਾਇਤਾ

1. ਭੁਪਿੰਦਰ ਸਿੰਘ, ਰਾਮਪੁਰਾ (ਭਵਾਨੀਗੜ੍ਹ) 500/-
(ਬੇਟੇ ਦੀ ਯਾਦ ਵਿੱਚ)

*ਕਾਵਿ ਰੰਗ*

### ਜਾਤ ਪ੍ਰਥਾ

*ਪੂਰਨ ਸਿੰਘ 'ਕਿਰਤੀ'*

ਭਾਂਡੇ ਜੋ ਪੱਥੇ ਕਹਾਇਆ ਘੁਮਾਰ,
ਜੁੱਤੀ ਜੋ ਗੰਢੇ ਬਣਾਇਆ ਚੁਮਾਰ।
ਕੰਮ ਚੌਂਕੀਦਾਰਾਂ ਦਾ ਦੇਣਾ ਹੈ ਪਹਿਰਾ,
ਪਾਣੀ ਜੋ ਭਰਦਾ ਕਹਾਉਂਦਾ ਉਹ ਮਹਿਰਾ।
ਕੋਈ ਓਡ, ਤੇਲੀ, ਦਰਜੀ ਤੇ ਨਾਈ,
ਮਰਾਸੀ, ਜੁਲਾਹਾ, ਧੋਬੀ, ਕਸਾਈ।
ਗੋਹੇ ਮਨੁੱਖ਼ਾਂ ਨੂੰ ਗੋਹਾ ਬਣਾਇਆ,
ਗੋਹਾ ਕੂੜਾ ਸਾਂਭੇ ਉਹ ਚੂੜ੍ਹਾ ਕਹਾਇਆ।
ਮਨੁੱਖ਼ੀ ਸਮਾਜ 'ਚ ਵੰਡ ਏਦਾਂ ਪਾਈ,
ਜੋ ਕਿੱਤਾ ਅਪਣਾਇਆ ਉਹ ਜਾਤੀ ਬਣਾਈ।
ਐਸਾ ਕੀਤਾ ਉਨ੍ਹਾਂ ਨੇਂ ਜਾਤੀ ਪਸਾਰ,
ਗਿਆ ਬਣਦਾ ਜੀਵਨ ਹੀ ਜੀਵਨ ਤੇ ਭਾਰ।

### ਬੰਦੇ ਨੂੰ...

*ਪ੍ਰਸ਼ੋਤਮ ਪੱਤੋ*

ਰਾਸ਼ੀਆਂ ਵਿੱਚੋਂ ਕਿਸਮਤ ਭਾਲੇਂ,
ਆਸਾਂ ਦੇ ਵਿੱਚ ਜ਼ਿੰਦਗੀ ਗਾਲੇਂ।
ਸੋਨੇ ਵਰਗੇ ਮੁੜ੍ਹਕੇ ਨੂੰ ਨਾ, ਸ਼ਰਧਾ ਵਿੱਚ ਖ਼ਿਲਾਰ,
ਪੱਥਰ ਪੂਜਿਆਂ ਕੁਝ ਨਹੀਂ ਮਿਲਣਾ, ਐਵੇਂ ਨਾ ਹੋ ਖ਼ੱਜਲ- ਖ਼ੁਆਰ।





# ਪੰਜਾਬ ਐਨਾਟਮੀ ਐਕਟ - 1963

**ਗੁਰਮੀਤ ਖ਼ਰੜ**

ਪੰਜਾਬ ਸਰਕਾਰ ਵੱਲੋਂ 14 ਅਪ੍ਰੈਲ 1963 ਨੂੰ ਫ਼ੌਤ ਹੋ ਚੁੱਕੇ ਵਿਅਕਤੀ ਦਾ ਸਰੀਰ (ਲਾਵਾਰਿਸ) ਮੈਡੀਕਲ ਸਿੱਖਿਆ ਤੇ ਖ਼ੋਜ ਕਾਰਜਾਂ ਲਈ ਮਨਜ਼ੂਰਸ਼ੁਦਾ ਸੰਸਥਾਵਾਂ ਨੂੰ ਸੌਂਪਣ ਲਈ ਇੱਕ ਐਕਟ ਪਾਸ ਕੀਤਾ ਸੀ ਜਿਸ ਦਾ ਨਾਂ 'ਦਾ ਪੰਜਾਬ ਐਨਾਟੋਮੀ ਐਕਟ-1963' ਰੱਖਿਆ ਗਿਆ। ਇਸ ਐਕਟ ਦਾ ਮੁੱਖ਼ ਉਦੇਸ਼ ਲਾਵਾਰਿਸ ਮਨੁੱਖ਼ੀ ਸਰੀਰ ਦੀ ਮੈਡੀਕਲ ਸਿੱਖਿਆ ਦੇ ਸਿੱਖਿਆਰਥੀਆਂ ਨੂੰ ਆਪਣੀ ਪੜ੍ਹਾਈ ਤੇ ਖ਼ੋਜ ਕਾਰਜਾਂ ਲਈ ਵੱਧ ਤੋਂ ਵੱਧ ਪ੍ਰਾਪਤੀ ਹੋ ਸਕੇ। ਮੈਡੀਕਲ ਦੇ ਵਿਦਿਆਰਥੀਆਂ ਨੂੰ ਪ੍ਰਯੋਗਸ਼ਾਲਾ ਵਿੱਚ ਮਨੁੱਖ਼ ਦੇ ਵੱਖ-ਵੱਖ਼ ਅੰਗਾਂ ਬਾਰੇ ਅੰਦਰੂਨੀ ਜਾਣਕਾਰੀ ਲਈ ਮਨੁੱਖੀ ਸਰੀਰ ਦੀ ਬਹੁਤ ਲੋੜ ਪੈਂਦੀ ਹੈ। ਸਾਡੇ ਦੇਸ਼ ਵਿੱਚ ਇਸ ਦੀ ਬਹੁਤ ਵੱਡੀ ਥੁੜ੍ਹ ਹੈ ਕਿਉਂਕਿ ਇੱਥੇ ਆਦਮੀਂ ਦੇ ਮਰਨ ਉਪਰੰਤ ਉਸ ਦੇ ਸਰੀਰ ਨੂੰ ਅਗਨ ਭੇਂਟ, ਦਫ਼ਨਾਉਣ, ਜਲ ਪ੍ਰਵਾਹ ਜਾਂ ਕਿਸੇ ਹੋਰ ਢੰਗ ਨਾਲ ਸਮੇਟਣ ਦੀ ਰਸਮ ਭਾਰੂ ਹੈ। ਧਾਰਮਿਕ ਤੇ ਸਮਾਜਿਕ ਧਾਰਨਾਵਾਂ ਦੀ ਪਕੜ ਇਸ ਕਦਰ ਮਜਬੂਤ ਹੈ ਕਿ ਬਹੁ ਗਿਣਤੀ ਲੋਕ ਆਪਣੇ ਨਜ਼ਦੀਕੀ ਰਿਸ਼ਤੇਦਾਰ ਦਾ ਮ੍ਰਿਤਕ ਸਰੀਰ ਕਿਸੇ ਮੈਡੀਕਲ ਕਾਲਿਜ ਨੂੰ ਦੇਣ ਬਾਰੇ ਸੋਚ ਵੀ ਨਹੀਂ ਸਕਦੇ। ਅਨੇਕਾਂ ਅੰਧ ਵਿਸ਼ਵਾਸ ਤੇ ਵਹਿਮ ਭਰਮ ਇਸ ਨੇਕ ਕੰਮ ਵਿੱਚ ਰੁਕਾਵਟ ਆ ਬਣਦੇ ਹਨ।

ਮੈਡੀਕਲ ਦੀ ਪੜ੍ਹਾਈ ਕਰਦਿਆਂ ਇੱਕ ਮ੍ਰਿਤਕ ਸਰੀਰ ਉੱਤੇ ਤਿੰਨ ਚਾਰ ਸਿੱਖਿਆਰਥੀਆਂ ਨੇ ਪੂਰਾ ਵਰ੍ਹਾ ਪ੍ਰਯੋਗ ਕਰਨ ਵਿੱਚ ਲਗਾਇਆ ਪਰ ਇੱਥੇ 15-16 ਵਿਦਿਆਰਥੀਆਂ ਨੂੰ ਇੱਕ ਮ੍ਰਿਤਕ ਸਰੀਰ ਤੇ ਹੀ ਨਿਰਭਰ ਰਹਿਣਾ ਪੈਂਦਾ ਹੈ। ਜੇਕਰ ਵਿਗਿਆਨਕ ਨਜ਼ਰੀਏ ਦੇ ਪਸਾਰ ਨਾਲ ਮ੍ਰਿਤਕ ਸਰੀਰਾਂ ਨੂੰ ਮੈਡੀਕਲ ਖ਼ੋਜ ਕਾਰਜਾਂ ਲਈ ਭੇਂਟ ਕਰਨ ਦੀ ਪਿਰਤ ਪਵੇ ਤਾਂ ਮੈਡੀਕਲ ਵਿਦਿਆਰਥੀਆਂ ਦੀ ਮੁਸ਼ਕਲ ਹੱਲ ਹੋ ਸਕਦੀ ਹੈ। ਇਸ ਨਾਲ ਮੌਤ ਨਾਲ ਜੁੜੇ ਅੰਧ ਵਿਸ਼ਵਾਸਾਂ ਤੇ ਵਹਿਮਾਂ-ਭਰਮਾਂ ਦੇ ਖ਼ਾਤਮੇ ਲਈ ਵੀ ਰਾਹ ਖੁੱਲ੍ਹੇਗਾ। ਮੈਡੀਕਲ ਸਿੱਖਿਆ ਤੇ ਖ਼ੋਜ ਕਾਰਜਾਂ ਲਈ ਮ੍ਰਿਤਕ ਮਨੁੱਖ਼ੀ ਸਰੀਰਾਂ ਦੀ ਥੁੜ੍ਹਾਂ ਨੂੰ ਮਹਿਸੂਸ ਕਰਦੇ ਹੋਏ ਤਰਕਸ਼ੀਲਾਂ ਨੇ ਇਸ ਕੰਮ ਨੂੰ ਆਪਣੀ ਕਾਰਜ ਵਿਉਂਤ ਵਿੱਚ ਸ਼ਾਮਲ ਕੀਤਾ ਹੈ। ਤਰਕਸ਼ੀਲ ਸੁਸਾਇਟੀ ਦੇ ਸੂਬਾਈ ਪ੍ਰਧਾਨ ਰਹੇ ਸ਼੍ਰੀ ਕ੍ਰਿਸ਼ਨ ਬਰਗਾੜੀ ਦੇ ਪਰਿਵਾਰ ਨੇ ਉਨ੍ਹਾਂ ਦੀ ਮੌਤ ਉਪਰੰਤ ਮ੍ਰਿਤਕ ਸਰੀਰ ਸੀ.ਐੱਮ.ਸੀ. ਲੁਧਿਆਣਾ ਨੂੰ ਖ਼ੋਜ ਕਾਰਜਾਂ ਲਈ ਭੇਂਟ ਕਰਕੇ ਪੰਜਾਬ ਵਿੱਚ ਇੱਕ ਨਵੀਂ ਪਿਰਤ ਪਾਈ ਜਿਸ ਨੂੰ ਤਰਕਸ਼ੀਲ ਹਲਕਿਆਂ ਵੱਲੋਂ ਭਰਵਾਂ ਸਹਿਯੋਗ ਦਿੱਤਾ ਗਿਆ ਤੇ ਮੌਤ ਉਪਰੰਤ ਮ੍ਰਿਤਕ ਸਰੀਰਾਂ ਨੂੰ ਮੈਡੀਕਲ ਖ਼ੋਜ ਕਾਰਜਾਂ ਲਈ ਭੇਂਟ ਕਰਨ ਵਾਲਿਆਂ ਦੀ ਇੱਕ ਲੰਮੀ ਸੂਚੀ ਬਣ ਗਈ। ਪੰਜਾਬ ਐਨਾਟੋਮੀ ਐਕਟ ਦੀ ਧਾਰਾ-1 ਵਿੱਚ ਐਕਟ ਦਾ ਨਾਂ ਤੇ ਕਾਰਜ ਖ਼ੇਤਰ ਦਰਜ ਕੀਤਾ ਹੋਇਆ ਹੈ। ਧਾਰਾ-2 ਵਿੱਚ 5 ਉੱਪ ਧਾਰਾਵਾਂ ਹਨ ਜਿਨ੍ਹਾਂ ਵਿੱਚ ਵੱਖ-ਵੱਖ ਮੱਦਾਂ ਨੂੰ ਪ੍ਰੀਭਾਸ਼ਿਤ ਕੀਤਾ ਗਿਆ ਹੈ, ਜਿਵੇਂ ਧਾਰਾ 2 (1) ਸਰਕਾਰ ਵੱਲੋਂ ਮਨਜ਼ੂਰ ਸ਼ੁਦਾ ਸੰਸਥਾ, ਹਸਪਤਾਲ ਜਾਂ ਕਾਲਿਜ ਜਿੱਥੇ ਮੈਡੀਕਲ ਸਿੱਖਿਆ ਤੇ ਇਸ ਨਾਲ ਸਬੰਧਤ ਖ਼ੋਜ ਕਾਰਜ ਹੁੰਦੇ ਹੋਣ। ਧਾਰਾ-2 (2) 'ਚ ਉਸ ਅਧਿਕਾਰੀ ਬਾਰੇ ਦੱਸਿਆ ਗਿਆ ਹੈ ਜਿਹੜਾ ਇਸ ਐਕਟ ਨੂੰ ਆਪਣੇ ਖ਼ੇਤਰ ਵਿੱਚ ਲਾਗੂ ਕਰੇਗਾ। ਧਾਰਾ-2(3) ਵਿੱਚ ਨਜ਼ਦੀਕੀ ਰਿਸ਼ਤੇਦਾਰਾਂ ਅਤੇ 2(5) ਵਿੱਚ ਲਾਵਾਰਿਸ ਲਾਸ਼ ਦੀ ਪ੍ਰੀਭਾਸ਼ਾ ਦਿੱਤੀ ਗਈ ਹੈ। ਜੇਕਰ ਨਜ਼ਦੀਕੀ ਰਿਸ਼ਤੇਦਾਰਾਂ ਸਬੰਧੀ ਕੋਈ ਵਾਦ ਵਿਵਾਦ ਖੜ੍ਹਾ ਹੋ ਜਾਵੇ ਤਾਂ ਧਾਰਾ-3 ਵਿੱਚ ਵਿਵਾਦ ਦਾ ਹੱਲ ਸੁਝਾਇਆ ਗਿਆ ਹੈ। ਇਸ ਐਕਟ ਦੀ ਧਾਰਾ 5 ਤੇ 6 ਬਹੁਤ ਹੀ ਮਹੱਤਵਪੂਰਨ ਹਨ। ਧਾਰਾ 5(1) 'ਚ ਸਪਸ਼ਟ ਕੀਤਾ ਗਿਆ ਹੈ ਕਿ ਜੇਕਰ ਕੋਈ ਵਿਅਕਤੀ ਇਲਾਜ ਅਧੀਨ ਸਰਕਾਰੀ ਹਸਪਤਾਲ ਜਾਂ ਹੋਰ ਸਬੰਧਤ ਹਸਪਤਾਲ ਵਿੱਚ ਪੂਰਾ ਹੋ ਜਾਵੇ ਤੇ ਉਸ ਦਾ ਕੋਈ ਨਜ਼ਦੀਕੀ ਰਿਸ਼ਤੇਦਾਰ ਲਾਸ਼ ਲੈਣ ਨਾ ਆਵੇ ਤਾਂ ਸਮਰੱਥ ਅਧਿਕਾਰੀ ਬਿਨਾਂ ਵਾਧੂ ਦੇਰੀ ਤੋਂ ਉਸ ਲਾਵਾਰਿਸ ਸਰੀਰ ਨੂੰ ਕਬਜੇ ਵਿੱਚ ਲੈ ਕੇ ਮਨਜ਼ੂਰਸ਼ੁਦਾ ਸੰਸਥਾ ਨੂੰ ਸੌਂਪ ਦੇਵੇਗਾ।

ਐਕਟ ਦੀ ਧਾਰਾ-5(2) ਵਿੱਚ ਅੰਕਿਤ ਹੈ ਕਿ ਜੇਕਰ ਕੋਈ ਵਿਅਕਤੀ ਕਿਸੇ ਹੋਰ ਹਸਪਤਾਲ ਜਾਂ ਜੇਲ੍ਹ ਵਿੱਚ ਪੂਰਾ ਹੋ ਜਾਂਦਾ ਹੈ ਤਾਂ ਉਸ ਦੇ ਮ੍ਰਿਤਕ ਸਰੀਰ ਨੂੰ ਕੋਈ ਨਜ਼ਦੀਕੀ ਰਿਸ਼ਤੇਦਾਰ ਲੈਣ ਨਹੀਂ ਆਉਂਦਾ ਤਾਂ ਉਸ ਦੀ ਲਾਸ਼ ਨੂੰ ਵੀ ਖ਼ੋਜ ਕਾਰਜਾਂ ਵਾਸਤੇ ਮੈਡੀਕਲ ਸੰਸਥਾ ਵਿੱਚ ਵਰਤਿਆ ਜਾਵੇਗਾ। ਐਕਟ ਦੀ ਧਾਰਾ-5(3) ਵਿੱਚ ਸਪਸ਼ਟ ਕੀਤਾ ਗਿਆ ਹੈ ਕਿ ਜੇ ਕਿਸੇ ਵਿਅਕਤੀ ਦੀ ਮੌਤ ਘਰ 'ਚ ਜਾਂ ਕਿਸੇ ਪਬਲਿਕ ਸਥਾਨ ਤੇ ਹੁੰਦੀ ਹੈ ਤੇ ਉਸ ਦਾ ਕੋਈ ਨਜ਼ਦੀਕੀ ਵਾਰਿਸ ਨਹੀਂ ਤਾਂ ਉਸ ਦੇ ਮ੍ਰਿਤਕ ਸਰੀਰ ਨੂੰ ਅਧਿਕਾਰ ਪ੍ਰਾਪਤ ਅਫ਼ਸਰ ਆਪਣੇ ਕਬਜ਼ੇ ਵਿੱਚ ਲੈ ਕੇ ਬਿਨਾਂ ਕਿਸੇ ਦੇਰੀ ਤੋਂ ਮਨਜ਼ੂਰਸ਼ੁਦਾ ਮੈਡੀਕਲ ਕਾਲਿਜ ਨੂੰ ਸੌਂਪ ਦੇਵੇਗਾ। ਇਸ ਕੰਮ ਵਿੱਚ ਜੇਕਰ ਕੋਈ ਵਿਅਕਤੀ ਜਾਂ ਸੰਸਥਾ ਰੁਕਾਵਟ ਖੜ੍ਹੀ ਕਰਦੀ ਹੈ ਤਾਂ ਇਸ ਐਕਟ ਦੀ ਧਾਰਾ-6 ਅਨੁਸਾਰ ਉਸ ਵਿਰੁੱਧ ਕੇਸ ਦਰਜ ਕਰਕੇ ਸਜ਼ਾ ਦੀ ਵਿਵਸਥਾ ਕੀਤੀ ਗਈ ਹੈ। ਕੋਈ ਵੀ ਧਾਰਮਿਕ ਜਾਂ ਸਮਾਜਿਕ ਸੰਸਥਾ ਲਾਵਾਰਿਸ ਲਾਸ਼ ਦਾ ਸੰਸਕਾਰ ਕਰਦੀ ਹੈ ਤਾਂ ਉਹ ਗ਼ੈਰ ਕਾਨੂੰਨੀ ਹੈ ਭਾਵੇਂ ਉਹ ਇਸ ਨੂੰ ਸਮਾਜ ਭਲਾਈ ਦਾ ਕੰਮ ਸਮਝਦੇ ਹੋਣ। ਐਕਟ ਦੀ ਧਾਰਾ-7 ਸਾਫ਼ ਕਰਦੀ ਹੈ ਕਿ ਪੁਲਿਸ ਜਨਹਿਤ ਤੇ ਲੋਕਲ ਪ੍ਰਸ਼ਾਸ਼ਨ ਵਿਭਾਗ ਦੇ ਅਧਿਕਾਰੀ ਲਾਵਾਰਿਸ ਲਾਸ਼ ਨੂੰ ਕਬਜ਼ੇ ਵਿੱਚ ਲੈਣ ਦੇ ਸਮਰੱਥ ਅਧਿਕਾਰੀ ਨੂੰ ਇਸ ਕੰਮ ਵਿੱਚ ਪੂਰਾ ਸਹਿਯੋਗ


ਬਾਕੀ ਸਫ਼ਾ 33 'ਤੇ

*ਕੇਰਲਾ ਦਾ ਮੰਦਰ ਕਾਂਡ*

# ਸਾਬਰੀਮਾਲਾ ਮੰਦਰ ਦੀ ਚਮਤਕਾਰੀ ਰੌਸ਼ਨੀ

**ਕਾ ਸਾਜ਼ੀ**

ਦਹਾਕਿਆਂ ਤੋਂ ਲੱਖਾਂ ਸ਼ਰਧਾਲੂ ਦੱਖਣੀ ਭਾਰਤ ਦੇ ਪ੍ਰਸਿੱਧ ਮੰਦਰ ਸਾਬਰੀਮਾਲਾ ਵਿਖੇ ਸਲਾਨਾ ਚਮਤਕਾਰ ਦੇ ਦਰਸ਼ਨਾਂ ਲਈ ਵਹੀਰਾਂ ਘੱਤੀ ਆਉਂਦੇ ਹਨ। ਹਰ ਸਾਲ ਜਨਵਰੀ ਅੱਧ ਦੇ ਛੇਕੜਲੇ ਦਿਨ ਮੱਕਰਾਵਿਲਾਕੂ ਉਤਸਵ ਤੇ, ਪ੍ਰਾਚੀਨ ਅੱਯਰ ਮੰਦਰ ਉੱਪਰੋਂ ਪੋਨਮਬਾਲਮੇਦਾ ਪਹਾੜੀਆਂ ਦੇ ਜੰਗਲ 'ਚੋਂ ਚਮਤਕਾਰੀ ਰੌਸ਼ਨੀ ਦੇ ਤਿੰਨ ਝਲਕਾਰੇ ਦਿਖਾਏ ਜਾਂਦੇ ਹਨ। ਧਾਰਮਿਕ ਬੁੱਧੀਜੀਵ, ਮੰਦਰ ਦੇ ਪ੍ਰਬੰਧਕ ਅਤੇ ਸ਼ਰਧਾਲੂਆਂ ਨੇ ਇੱਕਮੱਤ ਹੋ ਕੇ ਇਸ ਵਰਤਾਰੇ ਪਿੱਛੇ ਕਿਸੇ ਦੈਵੀ ਸ਼ਕਤੀ ਦਾ ਹੱਥ ਮੰਨਿਆ ਹੈ ਜਦੋਂਕਿ ਤਰਕਸ਼ੀਲ ਲਗਾਤਾਰ ਇਸ ਦੀ ਅਸਲੀਅਤ ਦਾ ਪਰਦਾ ਫ਼ਾਸ਼ ਕਰਨ ਦੀਆਂ ਕੋਸ਼ਿਸ਼ਾਂ ਕਰਦੇ ਆ ਰਹੇ ਹਨ। ਆਪਣੇ ਸਿਆਸੀ ਵਿਰੋਧਾਂ ਦੇ ਬਾਵਜੂਦ ਹੁਣ ਤੱਕ ਦੀਆਂ ਸਾਰੀਆਂ ਸਰਕਾਰਾਂ ਨੇ ਅਜਿਹੀਆਂ ਕੋਸ਼ਿਸ਼ਾਂ ਨੂੰ ਨਾਕਾਮ ਕਰਦਿਆਂ ਚਮਤਕਾਰੀ ਰੌਸ਼ਨੀ ਦੇ ਰਹੱਸ ਨੂੰ ਪੁਲਸੀ ਨਾਕਿਆਂ ਅਤੇ ਜੰਗਲਾਤ ਮਹਿਕਮੇਂ ਦੇ ਅਧਿਕਾਰੀਆਂ ਦੀ ਮੱਦਦ ਨਾਲ ਬਚਾਈ ਰੱਖਣ ਲਈ ਤਾਣ ਲਾਇਆ ਹੈ।

ਆਖ਼ਰ ਨੂੰ ਤਰਕਸ਼ੀਲਾਂ ਦੀ ਜਿੱਤ ਹੋਈ ਜਦੋਂਕਿ ਸਾਬਰੀਮਾਲਾ ਮੰਦਰ ਦੇ ਮੁੱਖ ਪੁਜਾਰੀ ਤਾਂਤਰੀ ਕਾਂਟਾਰਾਰੂ ਮਹੇਸ਼ਵਾਰਾਰੂ ਨੇ ਬਿਨਾਂ ਕਿਸੇ ਲੱਗ ਲਪੇਟ ਦੇ ਸਪੱਸ਼ਟ ਸ਼ਬਦਾਂ ਵਿੱਚ ਇਸ ਚਮਤਕਾਰ ਪਿੱਛੇ ਮਨੁੱਖੀ ਹੱਥ ਹੋਣ ਦੀ ਗੱਲ ਕਰਕੇ, ਮੱਕਰਾਵਿਲਾਕੂ ਦੀ ਹਸਤੀ ਤੋਂ ਦੈਵੀ ਨਕਾਬ ਲਾਹ ਦਿੱਤੀ ਹੈ। ਇਸ ਮੰਦਰ ਦੀ ਪ੍ਰਬੰਧਕੀ ਕਮੇਟੀ, ਤ੍ਰੈਵਨਕੋਰ ਦੇਵਾਸਮ ਬੋਰਡ ਦੇ ਪ੍ਰਧਾਨ ਜੀ.ਕੇ. ਗੁਪਤਨ ਅਤੇ ਸਾਬਕਾ ਪ੍ਰਧਾਨ ਜੀ.ਰਮਨਨਾਇਰ ਨੇ ਮੁੱਖ ਪੁਜਾਰੀ ਦੀ ਹਾਂ ਵਿੱਚ ਹਾਂ ਮਿਲਾਈ ਹੈ। ਕੇਰਲਾ ਦੇ ਟੈਂਪਲ ਅਫ਼ੇਅਰਜ਼ ਮਨਿਸਟਰ ਜੀ. ਸੁਧਾਕਰਨ ਨੇ ਵੀ ਇਸ ਗੱਲ ਦੀ ਪ੍ਰੋੜਤਾ ਕਰਦਾ ਬਿਆਨ ਜਾਰੀ ਕੀਤਾ ਹੈ।

ਇਕ ਪ੍ਰਸਿੱਧ ਅਨੀਸ਼ਵਰਵਾਦੀ ਆਗੂ ਧਾਨੂਵਾਚਾਪੁਰਮ ਸੁਕੁਮਾਰਨ, ਜਿਸ ਨੇ ਮੰਦਰ ਸਬੰਧੀ ਕਈ ਤੱਥ ਖ਼ੋਜ ਕਮੇਟੀਆਂ ਦੀ ਅਗਵਾਈ ਕੀਤੀ ਹੈ ਨੇ ਖ਼ੁਸ਼ ਹੁੰਦਿਆਂ ਇਸ ਨੂੰ ਮਹੱਤਵਪੂਰਨ ਗੱਲ ਕਿਹਾ ਹੈ। ਇਹ ਪਹਿਲੀ ਵਾਰ ਹੈ ਕਿ ਸਰਕਾਰ ਨੇ ਸਪਸ਼ਟ ਤੌਰ ਤੇ ਸੱਚਾਈ ਨੂੰ ਮੰਨਿਆ ਹੈ। ਜਿਸ ਬਾਰੇ ਤਰਕਸ਼ੀਲ ਕਾਫ਼ੀ ਸਮੇਂ ਤੋਂ ਬੋਲਦੇ ਆ ਰਹੇ ਹਨ ਕਿ ਮੱਕਰਾਵਿਲਾਕੂ ਕੋਈ ਚਮਤਕਾਰ ਨਹੀਂ ਸਗੋਂ ਬਲਦੇ ਹੋਏ ਮੁਸ਼ਕਫ਼ੂਰ ਦੀ ਰੌਸ਼ਨੀ ਹੈ।

ਇਸ ਅਚਾਨਕ ਹੋਏ ਰਹੱਸ ਉਦਘਾਟਨ ਦਾ ਸਬੱਬ ਦੋ ਹਫ਼ਤੇ ਪਹਿਲਾਂ ਬਣਿਆ ਜਦੋਂ ਕੇਰਲਾ ਟੂਰਿਜ਼ਮ ਡਵੈਲਪਮੈਂਟ ਬੋਰਡ ਦੇ ਚੇਅਰਮੈਨ ਫ਼ਲਿੱਪ ਨੇ ਖ਼ੱਬੇ ਪੱਖੀ ਸਰਕਾਰ ਤੇ ਮੱਕਰਾਵਿਲਾਕੂ ਵਰਤਾਰੇ ਨਾਲ ਸਬੰਧਤ ਸਾਰੀ ਸੱਚਾਈ ਜੱਗ ਜਾਹਿਰ ਕਰਨ ਲਈ ਜ਼ੋਰ ਪਾਉਂਦਿਆਂ, ਇਸ ਧਾਰਮਿਕ ਪਾਖ਼ੰਡ ਨਾਲੋਂ ਆਪਣੇ ਆਪ ਨੂੰ ਅਲੱਗ ਕਰਨ ਲਈ ਕਿਹਾ।

ਫ਼ਲਿੱਪ ਨੇ ਇਹ ਮੁੱਦਾ ਕੇਰਲਾ ਸਰਕਾਰ ਦੁਆਰਾ ਕਥਿਤ ਦੇਵ ਪੁਰਸ਼ਾਂ ਅਤੇ ਫ਼ੇਥ ਹੀਲਰਾਂ ਖਿਲਾਫ਼ ਚਲਾਈ ਜਾ ਰਹੀ ਮੁਹਿੰਮ ਦੇ ਪ੍ਰਸੰਗ ਵਿੱਚ ਉਠਾਇਆ ਸੀ। ਉਸ ਨੇ ਦਲੀਲ ਦਿੱਤੀ ਕਿ ਦੇਵ ਪੁਰਸ਼ਾਂ ਖਿਲਾਫ਼ ਚਲਾਈ ਜਾ ਰਹੀ ਮੁਹਿੰਮ ਨੂੰ ਸ਼ੱਕ ਦੀ ਨਿਗ੍ਹਾ ਨਾਲ ਵੇਖਿਆ ਜਾਵੇਗਾ ਜੇ ਸਰਕਾਰ ਮੱਕਰਾਵਿਲਾਕੂ ਨਾਲ ਜੁੜੇ ਅੰਧ ਵਿਸ਼ਵਾਸ ਨੂੰ ਚਲਦਾ ਰੱਖਣ ਵਿੱਚ ਸਹਾਈ ਹੁੰਦੀ ਹੈ।

ਫ਼ਲਿੱਪ ਦੇ ਉਕਤ ਬਿਆਨਾਂ ਨੇ ਹਿੰਦੂਤਵਵਾਦੀਆਂ ਵੱਲੋਂ ਮੋੜਵੇਂ ਵਿਵੇਲੇ ਦਾ ਖ਼ਦਸ਼ਾ ਖੜ੍ਹਾ ਕਰ ਦਿੱਤਾ ਸੀ ਪਰ ਸਾਰਿਆਂ ਨੂੰ ਹੈਰਾਨ ਕਰਦਿਆਂ ਸਾਬੀਮਾਲਾ ਦੇ ਪੁਜਾਰੀ ਨੇ ਫ਼ਲਿੱਪ ਦੇ ਸਟੈਂਡ ਦੀ ਪ੍ਰੋੜਤਾ ਕੀਤੀ ਹੈ। ਤਹਿਲਕਾ ਨਾਲ ਗੱਲ ਕਰਦਿਆਂ ਮਹੇਸ਼ ਵਰਾਰੂ ਦੇ ਪੋਤੇ ਰਾਹੁਲ ਨੇ ਇਸ ਗੱਲ ਨੂੰ ਰੱਦ ਕੀਤਾ ਕਿ ਮੰਦਰ ਦੇ ਪ੍ਰਬੰਧਕਾਂ ਨੇ ਮੱਕਰਾ ਵਿਲਾਕੂ ਦੇ ਦੈਵੀ ਹੋਣ ਬਾਰੇ ਕਦੇ ਵੀ ਦਾਅਵਾ ਕੀਤਾ ਹੋਵੇ। ਉਸ ਨੇ ਕਿਹਾ ਕਿ ਇਹ ਸਿਰਫ਼ ਕੁਝ ਅਣਜਾਣ ਲੋਕਾਂ ਦੀ ਗ਼ਲਤ ਫ਼ਹਿਮੀ ਸੀ ਕਿਉਂਕਿ ਮੱਕਰਾਵਿਲਾਕੂ ਨੂੰ ਅਕਸਰ ਹੀ ਮੱਕਰਾ ਜੋਤੀ ਨਾਲ ਰਲਗਡ ਕੀਤਾ ਜਾਂਦਾ ਹੈ ਜੋ ਉਸਤਵ ਦੇ ਖ਼ਤਮ ਹੋਣ ਵਾਲੇ ਦਿਨ, ਦਿਸਹੱਦਿਆਂ ਤੇ ਪ੍ਰਗਟ ਹੋਣ ਵਾਲਾ ਇੱਕ ਤਾਰਾ ਹੈ। ਇਸ ਤਾਰੇ ਬਾਰੇ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਹ ਭਗਵਾਨ ਅੱਯਪਾ ਦੀ ਸਵਰਗੀ ਝਲਕ ਹੈ। ਉਸ ਦਾ ਕਹਿਣਾ ਹੈ ਕਿ ਮੱਕਰਾਵਿਲਾਕੂ ਤਾਂ ਪੋਨਮਬਾਲਾਮੇਦੂ ਵਿਖੇ ਇੱਕ ਚਿੰਨ੍ਹ ਵਜੋਂ ਬਾਲਿਆ ਜਾਂਦਾ ਲੈਂਪ ਹੈ, ਜਿੱਥੇ ਕਿਸੇ ਵੇਲੇ ਮੰਦਰ ਹੁੰਦਾ ਸੀ। ਪਾਡਾਲਮ ਸ਼ਾਹੀ ਪਰਿਵਾਰ, ਜੋ ਸਾਬਰੀ ਮਾਲਾ ਦਾ ਨਿਗਰਾਨ ਸਮਝਿਆ ਜਾਂਦਾ ਹੈ, ਦੇ ਅੱਯਰ ਪੀ ਰਵੀ ਈਸਵਾਰ ਮੁਤਾਬਕ,"ਸਵਰਗੀ ਝਲਕ ਵਾਲਾ ਸਿਧਾਂਤ ਅੱਧੀ ਸਦੀ ਪਹਿਲਾਂ ਪੈਦਾ ਹੋਇਆ। ਮੰਦਰ ਵੱਲੋਂ ਕੀਤਾ ਗਿਆ ਐਲਾਨ, ਸਾਡੇ ਲਈ ਕੋਈ ਨਵੀਂ ਗੱਲ ਨਹੀਂ। ਮੇਰੇ ਬਚਪਨ 'ਚ ਮੈਂ ਆਪਣੇ ਬਜ਼ੁਰਗਾਂ ਨੂੰ ਇਹ ਹਦਾਇਤਾਂ ਦਿੰਦੇ ਸੁਣਿਆ ਸੀ ਕਿ ਰੌਸ਼ਨੀ ਨੂੰ ਬਾਲ ਕੇ ਉਸ ਦੀਆਂ ਤਿੰਨ ਝਲਕਾਂ ਦੇ ਦਰਸ਼ਨਾਂ ਨੂੰ ਯਕੀਨੀ ਬਣਾਇਆ ਜਾਵੇ।"

ਈਸਵਾਰ ਨੇ ਦਾਅਵਾ ਕੀਤਾ ਕਿ ਉਸ ਨੂੰ ਨਹੀਂ ਪਤਾ ਕਿ ਹੁਣ ਰੌਸ਼ਨੀ ਕੌਣ ਜਲਾਉਂਦਾ ਹੈ ਪ੍ਰੰਤੂ ਮੱਕਰਾਵਿਲਾਕੂ ਦੇ ਦੈਵੀ ਖ਼ਾਸੇ ਦੇ ਹੱਕ ਵਿੱਚ ਖੜ੍ਹਨ ਵਾਲੇ ਇਸ ਨੂੰ ਨਹੀਂ ਮੰਨਦੇ। ਸਾਬਰੀਮਾਲਾ ਮਿੱਥ ਇਹ ਹੈ ਕਿ ਪੋਨਾਬਾਲਾਮੇਦੂ ਲੈਂਪ ਪਹਿਲੀ ਵਾਰ ਭਗਵਾਨ ਪਰਸ਼ਰਾਮ ਨੇ ਬਾਲਿਆ ਸੀ, ਫ਼ਿਰ ਇਹ ਪ੍ਰੰਪਰਾ ਬਣ ਗਈ ਜਿਸ ਨੂੰ ਕਬਾਇਲੀ ਲੋਕਾਂ ਨੇ ਸਦੀਆਂ ਤੋਂ ਚਾਲੂ ਰੱਖਿਆ ਹੈ। ਫ਼ਿਰ ਇਸੇ ਸਮੇਂ ਆਜ਼ਾਦੀ ਉਪਰੰਤ ਜੰਗਲਾਤ ਅਤੇ ਬਿਜਲੀ ਮਹਿਕਮੇਂ ਦੇ ਕਰਮਚਾਰੀਆਂ ਨੇ



ਇਹ ਜ਼ਿੰਮੇਵਾਰੀ ਸੰਭਾਲ ਲਈ। ਪੋਨਾਬਾਲਾਮੇਦੂ ਪਹਾੜੀ ਜੰਗਲਾਤ ਮਹਿਕਮੇਂ ਦੇ ਅਧੀਨ ਹੈ। ਸੂਬੇ ਦੇ ਪ੍ਰਸਿੱਧ ਅਨੀਸ਼ਵਰਵਾਦੀ ਐੱਮ.ਪੀ. ਸਾਦਾਸਿਲਵੀਆ ਦਾ ਕਹਿਣਾ ਹੈ ਕਿ ਉਤਸਵ ਦੇ ਅਖ਼ੀਰਲੇ ਦਿਨ ਪਹਾੜੀ ਉੱਪਰ ਜੰਗਲਾਤ ਅਤੇ ਬਿਜਲੀ ਦੇ ਕਰਮਚਾਰੀ ਸਾਂਝੇ ਤੌਰ ਤੇ ਇਹ ਕਰਮਕਾਂਡ ਕਰਦੇ ਹਨ ਅਤੇ ਸ਼ਾਮ ਸਾਢੇ 6 ਵਜੇ ਮੰਦਰ ਤੋਂ ਇਸ਼ਾਰਾ ਮਿਲਦਿਆਂ ਮੁਸ਼ਕਫ਼ੂਰ ਨੂੰ ਬਾਲ ਦਿੰਦੇ ਹਨ। ਇਹ ਮੰਦਰ ਕਮੇਟੀ ਤੇ ਸਰਕਾਰ ਦੀ ਮਿਲੀ ਭੁਗਤ ਨਾਲ ਕੀਤਾ ਜਾਂਦਾ ਹੈ। ਹੁਣ ਤੱਕ ਨਾ ਹੀ ਰਾਜ ਟੂਰਿਜ਼ਮ ਅਤੇ ਨਾ ਹੀ ਮੰਤਰ ਪ੍ਰਬੰਧਕਾਂ ਨੇ ਇਨ੍ਹਾਂ ਦੋਸ਼ਾਂ ਨੂੰ ਨਕਾਰਿਆ ਹੈ।

ਅੰਧ ਵਿਸ਼ਵਾਸਾਂ ਖਿਲਾਫ਼ ਲੜਾਈ ਦੇ ਪ੍ਰਸੰਗ ਵਿੱਚ ਮਹੇਸ਼ਵਰਾਰੂ ਦੇ ਬਿਆਨ ਨੂੰ ਸਵਾਗਤਯੋਗ ਮੰਨਦਿਆਂ, ਕੇਰਲਾ ਯੁਕਤੀਵਦੀ ਸੰਗੋਮ (ਜੋ ਇੱਕ ਅਨੀਸ਼ਵਰਵਾਦੀ ਸੰਸਥਾ ਹੈ) ਦੇ ਪ੍ਰਧਾਨ ਯੂ ਕਾਲਾ ਨਾਥਨ ਨੇ ਰਾਜ ਸਰਕਾਰ ਦੇ ਦੋਗਲੇ ਸਟੈਂਡ ਨੂੰ ਆੜੇ ਹੱਥੀਂ ਲਿਆ ਹੈ। ਜੋ ਉਸ ਨੇ ਮੱਕਰਾ ਵਿਲਾਕੂ ਦੇ ਸਬੰਧ ਵਿੱਚ ਪਿਛਲੇ ਸਮੇਂ 'ਚ ਲਿਆ ਸੀ। "ਅਸੀਂ ਇਸ ਪਾਖ਼ੰਡ ਦਾ ਪਰਦਾਫ਼ਾਸ਼ ਕਰਨ ਦੀ ਕੋਸ਼ਿਸ਼ ਕੀਤੀ ਹੈ ਪਰ ਜਿਸ ਕਿਸੇ ਨੇ ਵੀ ਉਸ ਖ਼ੇਤਰ 'ਚ ਜਾਣ ਦੀ ਕੋਸ਼ਿਸ਼ ਕੀਤੀ ਉਸ ਨੂੰ ਫੜੇ ਜਾਣ ਜਾਂ ਮਾਰੇ ਜਾਣ ਦਾ ਖ਼ਤਰਾ ਮੁੱਲ ਲੈਣਾ ਪਿਆ। ਅਧਿਕਾਰੀਆਂ ਨੇ ਇਸ ਵਿਸ਼ਵਾਸ ਨੂੰ ਬਣਾਈ ਰੱਖਣ ਲਈ ਹਰ ਹੀਲਾ ਕੀਤਾ ਕਿ ਰੌਸ਼ਨੀ ਦਾ ਪ੍ਰਗਟ ਹੋਣਾ ਇੱਕ ਚਮਤਕਾਰ ਹੈ ਜਿਸ ਬਾਰੇ ਅਸੀਂ ਤਾਂ ਪਹਿਲਾਂ ਹੀ ਸਪਸ਼ਟ ਸਾਂ। ਉਹ ਹੁਣ ਇੱਕ ਆਮ ਗੱਲ ਬਣ ਗਈ ਹੈ।"

ਕਾਲਾਨਾਥਨ ਦੀ ਕਹੀ ਹੋਈ ਗੱਲ ਹੋਰ ਵੀ ਪੁਸ਼ਟ ਹੋ ਜਾਂਦੀ ਹੈ ਜਦੋਂ ਅਸੀਂ ਪਹਿਲੀਆਂ ਸਰਕਾਰਾਂ ਦੁਆਰਾ ਮੱਕਰਾਵਿਲਾਕੂ ਨਾਲ ਜੁੜੇ ਸਵਾਲਾਂ ਨੂੰ ਚੁੱਪ ਕਰਵਾਉਣ ਲਈ ਕੀਤੀਆਂ ਕੋਸ਼ਿਸ਼ਾਂ ਨੂੰ ਦੇਖਦੇ ਹਾਂ। ਸੰਨ 1973 ਵਿੱਚ ਦੱਖਣੀ ਕੇਰਲਾ ਵਿੱਚ ਕੋਲਮ ਵਾਸੀ 24 ਬੰਦਿਆਂ ਖਿਲਾਫ਼ ਅਸਥਾਨ ਦੀ ਪਵਿੱਤਰਤਾ ਭੰਗ ਕਰਨ ਦਾ ਕੇਸ ਪਾਇਆ ਗਿਆ, ਜਿਨ੍ਹਾਂ ਨੇ ਪੂਨਮਬਾਲਾਮੇਦੂ ਪਹਾੜੀ ਤੇ ਚੜ੍ਹਨ ਮਗਰੋਂ ਅੱਗ ਬਾਲ ਕੇ ਕੀਤੀ ਜਾਂਦੀ ਰੌਸ਼ਨੀ ਦਾ ਭਾਂਡਾ ਭੰਨਿਆ ਸੀ। ਅਦਾਲਤ ਵਿੱਚ ਉਨ੍ਹਾਂ ਖਿਲਾਫ਼ ਕੋਈ ਦੋਸ਼ ਸਿੱਧ ਨਾ ਹੋਣ ਕਰਕੇ ਬਾਅਦ 'ਚ ਸਾਰਿਆਂ ਨੂੰ ਰਿਹਾਅ ਕਰ ਦਿੱਤਾ ਗਿਆ। ਸੰਨ 1980 ਵਿੱਚ ਥ੍ਰੀਸਰ ਦੇ ਰੈਸ਼ਨੇਲਿਸਟਾਂ ਦੇ ਗਰੁੱਪ ਨੇ ਵੀ ਇਸ ਪਹਾੜੀ ਦਾ ਦੌਰਾ ਕੀਤਾ ਅਤੇ ਇਸ ਦੁਆਲੇ ਚਲਦੀਆਂ ਅਫ਼ਵਾਹਾਂ ਨੂੰ ਝੂਠ ਗਰਦਾਨਿਆ। ਇੱਕ ਸਾਲ ਉਪਰੰਤ, ਸੀ.ਪੀ.ਐੱਮ. ਦੀ ਸਰਕਾਰ ਦੇ ਕਹਿਣ ਤੇ ਅਜਿਹੀ ਇੱਕ ਟੀਮ ਦੇ ਮੈਂਬਰਾਂ ਨੂੰ ਪੁਲਿਸ ਨੇ ਕੁਟਾਪਾ ਚਾੜ੍ਹਿਆ ਅਤੇ ਉਸ ਖ਼ੇਤਰ ਤੋਂ ਭਜਾ ਦਿੱਤਾ। ਪੱਕੀ ਗਵਾਹੀ ਉਦੋਂ ਬਾਹਰ ਆਈ ਜਦੋਂ ਪਹਿਲੀ ਕਾਂਗਰਸ ਸਰਕਾਰ ਅਧੀਨ ਦੇਵਸਮ ਬੋਰਡ ਦੇ ਪ੍ਰਧਾਨ ਰਮਨ ਨਾਇਰ ਨੇ ਦਾਅਵਾ ਕੀਤਾ ਕਿ ਪੁਲਿਸ ਅਤੇ ਬੋਰਡ ਦੇ ਅਧਿਕਾਰੀ ਹੀ, ਰਾਜ ਸਰਕਾਰ ਦੀਆਂ ਹਦਾਇਤਾਂ ਤੇ ਪਹਾੜੀ ਉੱਪਰ ਅੱਗ ਬਾਲ ਕੇ ਰੌਸ਼ਨੀ ਕਰਦੇ ਹਨ।

ਅੰਦਾਜ਼ਾ ਲਗਾਇਆ ਜਾਂਦਾ ਹੈ ਕਿ ਹਰ ਸਾਲ ਲਗਭਗ 30 ਮਿਲੀਅਨ ਸ਼ਰਧਾਲੂ ਇਸ ਉਤਸਵ 'ਚ ਭਾਗ ਲੈਂਦੇ ਹਨ ਅਤੇ ਪਟੀਆਰ ਟਾਈਗਰ ਰੀਜ਼ਰਵ ਵਿਖੇ ਇਕਾਂਤ ਵਾਸੀ 'ਭਗਵਾਨ' ਦੇ ਟਿਕਾਣੇ ਨੂੰ ਸ਼ਰਧਾਵਾਨ ਮਨੁੱਖਤਾ ਦੇ ਸਮੁੰਦਰ 'ਚ ਬਦਲ ਦਿੰਦੇ ਹਨ। 41 ਦਿਨ ਚੱਲਣ ਵਾਲਾ ਇਹ ਉਤਸਵ, ਮੱਕਰਾਜੋਤੀ ਦੇ ਪ੍ਰਗਟ ਹੋਣ ਵਾਲੇ ਦਿਨ, ਖ਼ੁਸ਼ੀ ਦੇ ਸ਼ੁਦਾਅ 'ਚ ਬਦਲ ਜਾਂਦਾ ਹੈ। ਸੰਨ 1999 'ਚ ਭਗਦੜ ਮੱਚ ਗਈ ਸੀ ਜਿਸ ਵਿੱਚ 53 ਸ਼ਰਧਾਲੂ ਮਾਰੇ ਗਏ।

ਸਾਬਰੀਮਾਲਾ ਮੰਦਰ ਪਿਛਲੇ ਕਈ ਵਰ੍ਹਿਆਂ ਤੋਂ ਵਿਵਾਦਾਂ 'ਚ ਘਿਰਿਆ ਰਿਹਾ ਹੈ ਜਿਨ੍ਹਾਂ ਵਿੱਚ 10 ਤੋਂ 50 ਸਾਲ ਤੱਕ ਦੀਆਂ ਔਰਤਾਂ ਉੱਪਰ ਪ੍ਰਵੇਸ਼ ਕਰਨ ਤੇ ਪਾਬੰਦੀ ਸੀ ਤਾਂ ਜੋ ਕੁਆਰੇ ਅੱਯਪਾ ਦੀ 'ਪਵਿੱਤਰਤਾ' ਦੀ ਰਾਖ਼ੀ ਕੀਤੀ ਜਾ ਸਕੇ। ਪਿਛਲੇ ਸਾਲ ਕਨਾਡਾ ਐਕਟਰਸ ਜੈ ਮਾਲਾ ਨੇ ਦਾਅਵਾ ਕੀਤਾ ਕਿ ਜਦੋਂ ਉਹ 20 ਸਾਲ ਦੀ ਸੀ, ਉਸ ਨੇ ਮੰਦਰ ਦੇ ਅੰਦਰ ਜਾ ਕੇ ਪੂਜਾ ਕੀਤੀ ਸੀ। ਉਦੋਂ ਵੀ ਹੰਗਾਮਾ ਖੜ੍ਹਾ ਹੋਇਆ ਜਦੋਂ ਇਸ ਦਾ ਵੱਡਾ ਪੁਜਾਰੀ, ਕੋਚੀ ਰਹਿੰਦੀ, ਰੋਅਬ-ਦਾਬ ਵਾਲੀ ਵੇਸਵਾ ਦੇ ਘਰ ਫ਼ੜ੍ਹਿਆ ਗਿਆ ਜਿਸ ਉੱਤੇ ਬਾਅਦ ਵਿੱਚ ਮੰਦਰ ਵਿੱਚ ਜਾਣ ਤੇ ਪਾਬੰਦੀ ਲਾ ਦਿੱਤੀ ਸੀ। ਕੇਰਲਾ ਮਨੁੱਖੀ ਅਧਿਕਾਰ ਕਮਿਸ਼ਨ ਨੇ ਦਖ਼ਲ ਦੇ ਕੇ ਦੇਵਾਸਮ ਬੋਰਡ ਨੂੰ ਹਦਾਇਤ ਕੀਤੀ ਸੀ ਕਿ ਉਹ ਚੜ੍ਹਾਵੇ ਦੀ ਮਾਇਆ ਗਿਣਨ ਵਾਲੇ ਕਰਮਚਾਰੀਆਂ ਨੂੰ ਕੱਪੜੇ ਪਾਉਣ ਦੀ ਇਜਾਜ਼ਤ ਦੇਵੇ। ਜਦੋਂਕਿ ਪਹਿਲਾਂ ਸਿਵਾਏ ਧੋਤੀ ਦੇ ਸਾਰੇ ਕੱਪੜੇ ਲਾਹ ਕੇ ਹੀ ਮੰਦਰ ਅੰਦਰ ਵੜਨ ਦਿੱਤਾ ਜਾਂਦਾ ਸੀ ਕਿਉਂਕਿ ਬੋਰਡ ਦੇ ਅਧਿਕਾਰੀਆਂ ਨੇ ਹੇਠਲੇ ਕੱਪੜਿਆਂ 'ਚ ਪੈਸੇ ਲੁਕਾ ਕੇ ਲਿਜਾਂਦੇ ਕਈ ਕਰਮਚਾਰੀਆਂ ਨੂੰ ਰੰਗੇ ਹੱਥੀਂ ਫ਼ੜ੍ਹਿਆ ਸੀ।

ਫ਼ਿਰ ਵੀ ਸਾਬਰੀਮਾਲਾ ਵਜੋਂ ਪ੍ਰਾਚੀਨ ਕਾਲ ਤੋਂ ਪੂਜੇ ਜਾਂਦੇ ਮੰਦਰ ਦੀ ਮਹਿਮਾ ਉੱਤੇ ਅਜਿਹੇ ਵਾਦ-ਵਿਵਾਦ ਨੇ ਕੋਈ ਫ਼ਰਕ ਨਹੀਂ ਪਾਇਆ। ਬੇਸ਼ੱਕ ਅਜੋਕੇ ਵਿਵਾਦ ਨੇ ਬਿਨਾਂ ਸ਼ੱਕ ਲੱਖਾਂ ਲੋਕਾਂ ਨੂੰ ਹਿਲਾ ਕੇ ਰੱਖ ਦਿੱਤਾ ਹੈ, ਫ਼ਿਰ ਵੀ ਰੈਸ਼ਨੇਲਿਸਟ ਅਤੇ ਸ਼ਰਧਾਲੂਆਂ ਲਈ ਤਸੱਲੀ ਵਾਲੀ ਗੱਲ ਹੈ ਕਿ ਇੱਕ ਬੇਤੁਕੇ ਪਾਖ਼ੰਡ ਦਾ ਭੋਗ ਪੈ ਗਿਆ ਹੈ। ❑❑ (ਕਰੰਟ ਅਫ਼ੇਅਰਜ਼ 'ਚੋਂ ਧੰਨਵਾਦ ਸਹਿਤ)

**ਅੰਨ੍ਹੇ**

ਆਪਣੇ ਪਿੰਡੋਂ ਪੰਚੀ ਦੀ ਚੋਣ ਜਿੱਤ ਕੇ ਆਇਆ ਇੱਕ ਸ਼ਰਧਾਲੂ ਆਪਣੇ ਨਾਲ ਮਹਿੰਗੇ ਤੋਹਫ਼ੇ ਲੈ ਕੇ ਬਾਬਾ ਜੀ ਦੇ ਦਰਬਾਰ ਵਿੱਚ ਹਾਜ਼ਰ ਹੋਇਆ ਤੇ ਉਨ੍ਹਾਂ ਤੋਂ ਆਸ਼ੀਰਵਾਦ ਲਿਆ। ਬਾਬੇ ਦੇ ਆਪਣੇ ਪਿੰਡ ਪੰਚ ਦੀ ਚੋਣ ਵਿੱਚ ਬੁਰੀ ਤਰ੍ਹਾਂ ਹਾਰਨ ਤੇ ਉਸ ਨਾਲ ਅਫ਼ਸੋਸ ਜਤਾਉਣ ਆਏ ਉਸ ਦੇ ਸੰਗੀ ਸਾਥੀ ਇਹ ਮੰਜ਼ਰ ਵੇਖ ਕੇ ਮੂੰਹ 'ਚ ਉਂਗਲਾਂ ਪਾਈ ਬੈਠੇ ਸਨ। *ਵੀਰਪਾਲ ਕੌਰ ਔਜਲਾ*

# ਖ਼ਤਰੇ ਤੋਂ ਖ਼ਾਲੀ ਨਹੀਂ ਧੂਫ

ਵਿਜੈ ਬੰਬੇਲੀ

ਧੂਫ ਵਿੱਚ ਤਿੰਨ ਮੁੱਖ਼ ਤੱਤ ਹੁੰਦੇ ਹਨ : ਲਕੜੀ, ਸੁਰੇਸ਼ ਜਾਂ ਅਜਿਹਾ ਕੋਈ ਹੋਰ ਪਦਾਰਥ ਜੋ ਦਰਖ਼ਤਾਂ ਦੇ ਗੁੱਦੇ ਤੋਂ ਤਿਆਰ ਹੁੰਦਾ ਹੈ ਤੇ ਸੁਗੰਧਾਂ ਜੋ ਆਮ ਤੌਰ ਤੇ ਬਨਾਵਟੀ ਤੇ ਨੀਵੇਂ ਪੱਧਰ ਦੀਆਂ ਹੁੰਦੀਆਂ ਹਨ। ਇਨ੍ਹਾਂ ਪਦਾਰਥਾਂ ਦੇ ਬਲਣ ਵਿੱਚ ਸਹਾਇਤਾ ਕਰਨ ਲਈ ਕਈ ਧੂਫ਼ਾਂ ਵਿੱਚ ਪੋਟਾਸ਼ੀਅਮ ਨਾਈਟ੍ਰੇਟ ਤੇ ਗੰਧਕ ਤੱਤਾਂ ਦੀ ਵਰਤੋਂ ਕੀਤੀ ਜਾਂਦੀ ਹੈ। ਵਿਗਿਆਨਕ ਖ਼ੋਜਾਂ ਨੇ ਧੂਫ ਦੇ ਧੂਏਂ ਦਾ ਸਾਡੇ ਸਰੀਰ ਤੇ ਦੁਰ ਪ੍ਰਭਾਵ ਤੇ ਵਾਤਾਵਰਣ ਲਈ ਖ਼ਤਰਨਾਕ ਹੋਣ ਦੀ ਪੁਸ਼ਟੀ ਕੀਤੀ ਹੈ। ਆਮ ਬਾਲਿਆ ਜਾਣ ਵਾਲਾ ਧੂਫ ਕਿੰਨਾ ਖ਼ਤਰਨਾਕ ਹੁੰਦਾ ਹੈ ਇਸ ਬਾਰੇ ਅਸੀਂ ਸੋਚਿਆ ਵੀ ਨਹੀਂ। ਖ਼ੋਜਾਂ ਨੇ ਦੱਸਿਆ ਹੈ ਕਿ ਰਵਾਇਤੀ ਧੂਫ਼ਾਂ ਖ਼ਾਸ ਕਰਕੇ ਮਸਾਲੇ ਤੇ ਬਰੋਜ਼ੇ ਵਾਲੀਆਂ ਧੂਫ-ਅਗਰਬੱਤੀਆਂ ਕੈਂਸਰ ਜਨਕ ਗੈਸਾਂ ਛੱਡਦੀਆਂ ਹਨ। ਵਾਤਾਵਰਨੀ ਮਾਹਿਰਾਂ ਦਾ ਮੱਤ ਹੈ ਕਿ ਧੂਫ ਦੇ ਧੂੰਏਂ ਵਿੱਚ ਸਾਹ ਲੈਣਾ ਤੰਬਾਕੂ ਦੇ ਧੂੰਏ ਵਿੱਚ ਸਾਹ ਲੈਣ ਦੇ ਬਰਾਬਰ ਹੈ। ਸਿਗਰੇਟ ਦੇ ਧੂੰਏ ਵਿੱਚ ਪਾਏ ਜਾਣ ਵਾਲੇ ਕੁਝ ਜ਼ਹਿਰੀਲੇ ਤੱਤ ਧੂਫ ਦੇ ਧੂੰਏ ਵਿੱਚ ਵੀ ਉਸੇ ਮਾਤਰਾ ਵਿੱਚ ਪਾਏ ਜਾਂਦੇ ਹਨ। ਜਪਾਨ ਵਿੱਚ ਕੀਤੇ ਗਏ ਇੱਕ ਅਧਿਐਨ ਅਨੁਸਾਰ ਇੱਕ ਅਗਰਬੱਤੀ ਦਾ ਇੱਕ ਘੰਟੇ ਲਈ ਜਲਨਾ 2 ਸਿਗਰਟਾਂ ਦੇ ਜਲਣ ਬਰਾਬਰ ਹੈ।

ਅਮਰੀਕਾ ਦੀ ਨਿਊਯਾਰਕ ਸਿਹਤ ਸੰਸਥਾ ਦੇ ਇੱਕ ਰਸਾਇਣ ਵਿਗਿਆਨੀ ਡਾ. ਡੈਟਰਿਕ ਹਫ਼ਮੈਨ ਸਮੇਤ ਕੁਝ ਵਿਗਿਆਨੀਆਂ ਨੇ ਆਪਣੇ ਅਧਿਐਨ ਤੋਂ ਪਤਾ ਲਾਇਆ ਹੈ ਕਿ ਧੂਫ ਦੇ ਧੂੰਏ ਵਿੱਚ ਨਾਈਟ੍ਰੋਸਮਾਈਨਜ਼ ਦੀ ਕੁਝ ਮਾਤਰਾ ਹੁੰਦੀ ਹੈ ਜਿਹੜੀ ਕਿ ਤੰਤੂ ਪ੍ਰਣਾਲੀ ਦੇ ਕੈਂਸਰ ਨੂੰ ਪੈਦਾ ਕਰਦੀ ਹੈ। ਭਾਵੇਂ ਕਿ ਸਿਗਰੇਟ ਦੇ ਮੁਕਾਬਲੇ ਧੂਫ ਦੇ ਧੂੰਏ ਵਿੱਚ ਇਸ ਦਾ ਪੱਧਰ ਕੁਝ ਘੱਟ ਹੁੰਦਾ ਹੈ ਪਰ ਇਸ ਦੀ ਨਾਮਾਤਰ ਮੌਜੂਦਗੀ ਵੀ ਖ਼ਤਰੇ ਦੀ ਘੰਟੀ ਹੈ। ਫ਼ਿਨੋਲਜ਼ ਤੇ ਬੈਨਜ਼ੋਪਰਾਇਕ ਧੂਫ ਦੇ ਧੂੰਏਂ ਵਿੱਚ ਪਾਏ ਜਾਣ ਵਾਲੇ ਦੋ ਹੋਰ ਕੈਂਸਰ ਜਨਕ ਪਦਾਰਥ ਹਨ। ਨੀਵੇਂ ਤਾਪਮਾਨ ਉੱਪਰ ਹੋਣ ਵਾਲੀ ਧੀਮੀ ਜਲਣ ਕ੍ਰਿਆ ਤੋਂ ਪੈਦਾ ਹੋਣ ਵਾਲਾ ਕੈਂਸਰ ਯੁਕਤ ਤੱਤ ਬੇਨਜ਼ ਪ੍ਰਾਈਨ ਇੱਕ ਅਜਿਹਾ ਪਦਾਰਥ ਹੈ ਜਿਸ ਦਾ ਅਣੂੰ ਵੀ ਡੀ.ਐੱਨ.ਏ. ਨਾਲ ਪਰਸਪਰ ਕ੍ਰਿਆ ਕਰਕੇ ਜੀਨਜ਼ ਵਿੱਚ ਅਚਨਚੇਤੀ ਗੜਬੜ ਕਰਨ ਦੀ ਸਮਰੱਥਾ ਰੱਖਦਾ ਹੈ। ਵਿਗਿਆਨਕ ਖ਼ੋਜਾਂ ਦੁਆਰਾ ਧੂਫ ਦੇ ਧੂੰਏਂ ਦੀ ਧੁਆਂਖ਼ ਵਿੱਚ ਪਾਏ ਜਾਣ ਵਾਲੇ ਮੁਕਤ ਮੂਲਕਾ (Free-Racticles) ਦੀ ਮਾਤਰਾ ਨੂੰ ਵੀ ਮਾਪਿਆ ਗਿਆ ਹੈ। ਧੁਆਂਖ਼ੇ ਧੂੰਏਂ ਦੇ ਉਨ੍ਹਾਂ ਭਾਰੇ ਕਣਾਂ ਨੂੰ ਫ਼ਰੀ ਰੈਕਟੀਕਲ ਕਿਹਾ ਜਾਂਦਾ ਹੈ ਜੋ ਸਿਗਰੇਟ ਦੇ ਫ਼ਿਲਟਰ ਤੇ ਤੰਬਾਕੂ ਨੋਸ਼ਾਂ ਦੇ ਫ਼ੇਫੜਿਆਂ ਵਿੱਚ ਅਟਕੇ ਰਹਿ ਜਾਂਦੇ ਹਨ।

ਇਨ੍ਹਾਂ ਦੀ ਬਹੁਤ ਜ਼ਿਆਦਾ ਕ੍ਰਿਆਸ਼ੀਲਤਾ ਡੀ.ਐੱਨ.ਏ. ਲਈ ਬਹੁਤ ਖ਼ਤਰਨਾਕ ਹੁੰਦੀ ਹੈ। ਇਨ੍ਹਾਂ ਮੁਕਤ ਮੂਲਕਾਂ ਦੁਆਰਾ ਡੀ.ਐੱਨ.ਏ. ਨੂੰ ਪਹੁੰਚਾਏ ਗਏ ਨੁਕਸਾਨ ਦਾ ਸਿੱਟਾ ਕੈਂਸਰ ਜਨਕ ਸੈੱਲਾਂ ਦੇ ਬੇਰੋਕ ਵਾਧੇ ਵਿੱਚ ਨਿਕਲਦਾ ਹੈ। ਧੂਫ ਦੇ ਧੂੰਏਂ ਵਿੱਚ ਮੁਕਤ ਮੂਲਕਾਂ ਦੀ ਮਾਤਰਾ ਸਿਗਰਟ ਦੇ ਧੂੰਏਂ ਨਾਲੋਂ 25 ਫ਼ੀਸਦੀ ਵੱਧ ਹੁੰਦੀ ਹੈ। ਜਪਾਨ ਦੀ ਕੌਮੀ ਸੰਸਥਾ ਦੇ ਇੱਕ ਵਿਗਿਆਨੀ ਨੇ ਪਤਾ ਲਾਇਆ ਹੈ ਕਿ ਜਪਾਨੀ ਅਗਰਬੱਤੀਆਂ ਦਾ ਧੂੰਆਂ ਬੈਕਟੀਰੀਆ ਦੇ ਜ਼ੀਨ ਵਿੱਚ ਅਚਨਚੇਤ ਤਬਦੀਲੀ ਲਿਆਉਣ ਦੀ ਸਮਰੱਥਾ ਰੱਖਦਾ ਹੈ। ਉਸ ਨੇ ਇਹ ਵੀ ਸਿੱਧ ਕੀਤਾ ਕਿ ਧੂੰਏਂ ਦੀ ਜ਼ੀਨ ਵਿੱਚ ਤਬਦੀਲੀ ਲਿਆਉਣ ਦੀ ਸਮਰੱਥਾ ਉਦਯੋਗਿਕ ਖ਼ੇਤਰ ਦੀ ਦੂਸ਼ਿਤ ਹਵਾ ਨਾਲੋਂ ਲਗਭਗ 3 ਗੁਣਾਂ ਵਧੇਰੇ ਹੁੰਦੀ ਹੈ। ਮਹਾਂਮਾਰੀ ਰੋਗਾਂ ਸੰਬਧੀ ਕੀਤੀ ਗਈ ਖ਼ੋਜ ਪੜਤਾਲ ਨੇ ਧੂਫ ਦੇ ਧੂਏਂ ਤੇ ਦਿਮਾਗ ਵਿੱਚ ਹੋਣ ਵਾਲੇ ਫ਼ੋੜੇ 'ਚ ਸਬੰਧਾਂ ਦੀ ਸੰਭਾਵਨਾ ਪ੍ਰਗਟ ਕੀਤੀ ਹੈ। ਕੈਂਸਰ ਰਿਸਰਚ ਰਸਾਲੇ ਦੀ ਇੱਕ ਰਿਪੋਰਟ ਅਨੁਸਾਰ ਬੱਚਿਆਂ ਦੇ ਦਿਮਾਗ਼ ਦੇ ਫ਼ੋੜਿਆਂ ਦੀ ਦਰ ਉਨ੍ਹਾਂ ਘਰਾਂ ਵਿੱਚ ਵਧੇਰੇ ਪਾਈ ਗਈ ਹੈ ਜਿਨ੍ਹਾਂ ਘਰਾਂ ਵਿੱਚ ਔਰਤਾਂ ਦੇ ਗਰਭ ਕਾਲ ਦੌਰਾਨ ਧੂਫ ਬਾਲੀ ਜਾਂਦੀ ਰਹੀ ਸੀ। ਗਰਭ ਵਿਚਲੇ ਭਰੂਣ ਦੀ ਕੈਂਸਰ ਜਨਕ ਪਦਾਰਥਾਂ ਪ੍ਰਤੀ ਸੰਵੇਦਨਸ਼ੀਲਤਾ ਇੱਕ ਬਾਲਗ ਨਾਲੋਂ ਲਗਭਗ 50 ਗੁਣਾ ਵਧੇਰੇ ਹੁੰਦੀ ਹੈ।

ਖ਼ੋਜਾਂ ਅਨੁਸਾਰ ਧੂਫ ਦੇ ਧੂੰਏਂ ਦਾ ਫ਼ੇਫੜਿਆਂ ਦੇ ਕੈਂਸਰ ਨਾਲ ਵੀ ਸਬੰਧ ਹੈ ਕਿਉਂਕਿ ਧੂਫ ਦਾ ਧੂੰਆਂ ਆਮ ਧੁਖਦੀ ਲੱਕੜ ਦੇ ਧੂੰਏਂ ਦੇ ਲਗਭਗ ਬਰਾਬਰ ਹੀ ਹੁੰਦਾ ਹੈ। ਇਸ ਲਈ ਲੱਕੜ ਦੇ ਧੂੰਏਂ ਉੱਪਰ ਕੀਤੀਆਂ ਖ਼ੋਜਾਂ ਦੇ ਸਿੱਟੇ ਧੂਫ ਦੇ ਧੂੰਏਂ ਉੱਪਰ ਵੀ ਲਾਗੂ ਹੁੰਦੇ ਹਨ। ਡਾ.ਕਿਰਨ ਸਮਿੱਥ ਅਨੁਸਾਰ ਭੀੜੇ ਘਰਾਂ ਵਿੱਚ ਲੱਕੜੀ ਬਾਲੇ ਜਾਣ ਤੋਂ ਪੈਦਾ ਹੋਇਆ ਧੂੰਆਂ ਔਰਤਾਂ ਦੇ ਫ਼ੇਫੜਿਆਂ ਦੇ ਕੈਂਸਰ ਤੇ ਸਾਹ ਦੀਆਂ ਹੋਰ ਬਿਮਾਰੀਆਂ ਦਾ ਕਾਰਣ ਬਣਦਾ ਹੈ। ਕੋਈ ਵੀ ਵਸਤੂ ਜਦੋਂ ਘੱਟ ਤਾਪਮਾਨ ਤੇ ਬਲਦੀ ਹੈ ਤੇ ਧੂੰਆਂ ਦਿੰਦੀ ਹੈ ਤਾਂ ਇਹ ਹਮੇਸ਼ਾ ਵਾਤਾਵਰਣ ਨੂੰ ਦੂਸ਼ਿਤ ਕਰਦੀ ਹੈ। ਹੋ ਸਕਦਾ ਹੈ ਇਸ ਨਾਲ ਸਾਨੂੰ ਕੋਈ ਗੰਭੀਰ ਬਿਮਾਰੀ ਨਾ ਲੱਗੇ ਪਰ ਇਸ ਨਾਲ ਸਰੀਰ ਨੂੰ ਨੁਕਸਾਨ ਪਹੁੰਚਾਉਣ ਵਾਲੇ ਜ਼ਹਿਰੀਲੇ ਪਦਾਰਥਾਂ ਵਿੱਚ ਵਾਧਾ ਜ਼ਰੂਰ ਹੁੰਦਾ ਹੈ। ਭਾਵੇਂ ਇਹ ਮੰਨਿਆ ਜਾਂਦਾ ਹੈ ਕਿ ਖ਼ੁਸ਼ਬੂ ਦਾ ਮਹਿਕ ਵਾਲੀ ਧੂਫ ਬਲੱਡ ਪ੍ਰੈਸ਼ਰ ਨੂੰ ਘਟਾਉਣ ਦਾ ਕਾਰਨ ਹੈ ਤੇ ਦਿਲ ਦੀ ਧੜਕਣ ਨੂੰ ਧੀਮਾ ਕਰਦੀ ਹੈ ਪਰ ਇਸ ਵਿੱਚ ਹਾਲੇ ਤੀਕ ਕੋਈ ਹੋਰ ਰੋਗ ਨਿਵਾਰਕ ਗੁਣ ਹੋਣ ਦਾ ਕੋਈ ਵਿਗਿਆਨਕ ਸਬੂਤ ਨਹੀਂ ਮਿਲਿਆ। ਭਾਵੇਂ ਧੂਫ ਦੇ ਧੂੰਏਂ ਬਾਰੇ ਖ਼ੋਜਾਂ ਦੇ ਸਿੱਟੇ ਹੋਣੇ ਬਾਕੀ ਹਨ ਪਰ ਇਹ ਗੱਲ ਤਾਂ ਸਪਸ਼ਟ ਹੈ ਕਿ ਜਿੱਥੇ ਧੂੰਆਂ ਹੋਵੇਗਾ ਉੱਥੇ ਖ਼ਤਰਾ ਜ਼ਰੂਰ ਹੋਵੇਗਾ।



## ਜੋਤਿਸ਼ ਦਾ ਫ਼ਰਾਡ

ਅੱਜ ਕੱਲ੍ਹ ਸਾਰਾ ਪ੍ਰਿੰਟ/ਇਲੈੱਕਟ੍ਰਾਨਿਕ ਮੀਡੀਆ ਜੋਤਿਸ਼ ਰਾਹੀਂ ਲੋਕਾਂ ਨੂੰ ਗੁੰਮਰਾਹ ਕਰਨ ਤੇ ਤੁਲਿਆ ਹੋਇਆ ਹੈ। ਸਵੇਰ ਸ਼ਾਮ ਅਖ਼ਬਾਰਾਂ ਤੇ ਟੀ.ਵੀ.ਚੈਨਲਾਂ ਤੇ ਜੋਤਿਸ਼ੀਆਂ ਦੇ ਵਖਿਆਨ ਸੁਣਾਏ ਜਾਂਦੇ ਹਨ। ਜੋਤਿਸ਼ ਦੇ ਫ਼ਰਾਡ ਨੂੰ ਜੱਗ ਜਾਹਿਰ ਕਰਨ ਲਈ ਇਹ ਕਾਲਮ ਪਾਠਕਾਂ ਦੀ ਦਿਲਚਸਪੀ ਲਈ ਪੇਸ਼ ਕਰ ਰਹੇ ਹਾਂ। ...ਅਦਾਰਾ

## ਮਨਮੋਹਨ ਸਿੰਘ ਸਰਕਾਰ ਪੰਜ ਸਾਲ ਪੂਰੇ ਨਹੀਂ ਕਰ ਸਕੇਗੀ : ਸਤੀਸ਼ ਸ਼ਰਮਾ ਜੋਤਿਸ਼ਾਚਾਰੀਆ ਸੋਲਨ

ਡਾ. ਮਨਮੋਹਨ ਸਿੰਘ ਨੇ ਸ਼ਨੀਵਾਰ 22 ਮਈ ਨੂੰ ਸ਼ਾਮ 17.37 ਵਜੇ 67 ਮੈਂਬਰੀ ਮੰਤਰੀ ਮੰਡਲ ਨਾਲ ਪ੍ਰਧਾਨ ਮੰਤਰੀ ਦੇ ਤੌਰ ਤੇ ਸਹੁੰ ਚੁੱਕੀ। ਉਸ ਸਮੇਂ ਦੁਮੇਲ 'ਤੇ ਤੁਲਾ ਵਿੱਚ ਲਗਨ ਸਵਾਤੀ ਨਛੱਤਰ ਉੱਚਾ ਹੋ ਰਿਹਾ ਸੀ।

ਚਲਿਤ ਚੱਕਰ ਵਿੱਚ ਲਗਨੇਸ਼ ਸ਼ੁੱਕਰ ਵੱਖਰੀ ਹੋ ਕੇ ਸੂਰਜ ਨਾਲ ਅਸ਼ਟਮ ਭਾਵ ਵਿੱਚ ਸਥਿਤ ਹੈ ਅਤੇ ਲਗਨੇਸ਼ ਕਰੂਰ ਗ੍ਰਹਿ ਕੇਤੂ ਤੋਂ ਗ੍ਰਸਿਤ ਹੈ। ਤੁਲਾ ਲਗਨ ਵਿੱਚ ਸਹੁੰ ਚੁੱਕਣ ਨਾਲ ਡਾ ਮਨਮੋਹਨ ਸਿੰਘ ਨੂੰ ਬਹੁਤ ਸਾਰੀਆਂ ਔਕੜਾਂ ਦਾ ਸਾਹਮਣਾ ਕਰਨਾ ਪੈ ਸਕਦਾ ਹੈ। ਉਨ੍ਹਾਂ ਦੀ ਸਰਕਾਰ ਲੋਕਾਂ ਨੂੰ ਖ਼ੁਸ਼ ਕਰਨ ਵਾਲੇ ਬਹੁਤ ਸਾਰੇ ਐਲਾਨ ਤਾਂ ਕਰੇਗੀ ਪਰ ਇਹ ਸਰਕਾਰ ਉਨ੍ਹਾਂ ਨੂੰ ਲਾਗੂ ਕਰ ਸਕੇਗੀ, ਅਜਿਹੀ ਸੰਭਾਵਨਾ ਨਹੀਂ ਦੇ ਬਰਾਬਰ ਹੈ।

ਸਹੁੰ ਸਮੇਂ ਦੀ ਕੁੰਡਲੀ

ਸਹੁੰ ਦਾ ਸਮਾਂ ਆਨੰਤ ਨਾਂ ਦੇ ਕਾਲਸਰਪ ਯੋਗ ਤੋਂ ਵੀ ਗ੍ਰਸਿਤ ਹੈ, ਜਿਸ ਕਾਰਨ ਸਰਕਾਰ 'ਤੇ ਚਹੁੰ ਪਾਸਿਆਂ ਤੋਂ ਦਬਾਅ ਰਹੇਗਾ। ਇਸ ਕਾਰਨ ਸਵਤੰਤਰ ਤੌਰ 'ਤੇ ਇਹ ਸਰਕਾਰ ਕੰਮ ਨਹੀਂ ਕਰ ਸਕੇਗੀ। ਇਸਦੇ ਨਾਲ ਹੀ ਜਨਮ ਸਮੇਂ ਦੀ ਸ਼ਨੀ ਦੀ ਸਾੜਸਤੀ ਅਤੇ ਚੰਦਰਮਾਂ ਦੇ ਸ਼ਨੀ, ਮੰਗਲ ਅਤੇ ਕੇਤੂ ਵਰਗੇ ਜ਼ਾਲਮ ਗ੍ਰਹਿਆਂ ਤੋਂ ਗ੍ਰਸਿਤ ਹੋਣ ਕਾਰਨ ਸਹੁੰ ਕੁੰਡਲੀ ਬਾਲਾਰਿਸ਼ਟ ਯੋਗ ਤੋਂ ਵੀ ਗ੍ਰਸਿਤ ਹੈ। 4-5 ਮਈ ਨੂੰ ਲੱਗੇ ਚੰਨ ਗ੍ਰਹਿਣ ਕਾਰਣ ਤੁਲਾ ਰਾਸ਼ੀ ਨੂੰ 20 ਅੰਸ਼, ਸਵਾਤੀ ਅਤੇ ਵਿਸ਼ਾਖਾ ਨਛੱਤਰ ਨੂੰ ਗ੍ਰਹਿਣ ਕਰਕੇ ਨੁਕਸਾਨ ਵੀ ਹੈ, ਸਹੁੰ ਕੁੰਡਲੀ ਵਿੱਚ ਰਾਜਕਾਰਕ ਚੰਦਰਮਾ, ਧਨ ਅਤੇ ਸਹਿਯੋਗ ਕਾਰਕ ਮੰਗਲ ਅਤੇ ਮੰਤਰਨਾ ਯੋਗ ਕਾਰਕ ਸ਼ਨੀ ਸਾਰੇ ਜ਼ਾਲਮ ਗ੍ਰਹਿ ਰਾਹੂ ਦੇ ਨਛੱਤਰ ਆਰਦਰਾ ਵਿੱਚ ਸਥਿਤ ਹਨ। ਇਨ੍ਹਾਂ ਸਮੁੱਚੇ ਹਾਲਾਤ ਨੂੰ ਵੇਖਦਿਆਂ ਡਾ ਮਨਮੋਹਨ ਸਿੰਘ ਦੀ ਅਗਵਾਈ ਹੇਠ ਬਣੀ ਗਠਜੋੜ ਸਰਕਾਰ ਆਪਣੀ ਮਿਆਦ ਪੂਰੀ ਨਹੀਂ ਕਰ ਸਕੇਗੀ। ਇਸ ਸਰਕਾਰ ਦੇ ਕਿਲੇ ਨੂੰ ਕਿਸ ਥਾਂ ਤੋਂ ਸੰਨ੍ਹ ਲਾਈ ਜਾਵੇਗੀ, ਹੁਣ ਅਸੀਂ ਇਸ ਦੀ ਸਮੀਖਿਆ ਕਰਦੇਹਾਂ। ਮੰਡਲ, ਸ਼ਨੀ ਅਤੇ ਚੰਦਰਮਾ ਦੇ ਰਾਹੂ ਨਛੱਤਰ ਆਰਦਰਾ ਵਿੱਚ ਹੋਣ ਕਾਰਨ ਕਿਲੇ ਨੂੰ ਸੰਨ੍ਹ ਲਾਉਣ ਦੀ ਕੁੰਜੀ ਰਾਹੂ ਕੋਲ ਹੈ।

ਸਹੁੰ ਕੁੰਡਲੀ ਵਿੱਚ ਰਾਹੂ ਸਪਤਮ ਭਾਵ ਵਿੱਚ ਨੌਵੇਂ ਭਾਵ ਦੇ ਸਵਾਮੀ ਬੁੱਧ ਨਾਲ ਮੰਗਲ ਦੀ ਰਾਸ਼ੀ ਵਿੱਚ ਸਥਿਤ ਹੈ। ਬੁੱਧ ਅਤੇ ਰਾਹੂ ਦੋਵੇਂ ਭਰਨੀ ਨਛੱਤਰ ਹਨ, ਜਿਸ ਕਾਰਨ ਇਹ ਸਰਕਾਰ ਆਪਣੇ ਸਹਿਯੋਗੀ ਦਲਾਂ ਦੀਆਂ ਅਯੋਗ ਮੰਗਾਂ ਦੇ ਦਬਾਅ ਹੇਠ ਅਤੇ ਉਨ੍ਹਾਂ ਦੀਆਂ ਇੱਛਾਵਾਂ 'ਤੇ ਪੂਰੀ ਨਾ ਉਤਰਨ ਕਾਰਣ ਡਿੱਗ ਪਵੇਗੀ।

ਡਾ. ਮਨਮੋਹਨ ਸਿੰਘ ਦਾ ਜਨਮ ਗਾਹ (ਹੁਣ ਪਾਕਿਸਤਾਨ) 'ਚ 26 ਸਤੰਬਰ 1932 ਨੂੰ ਬਾਅਦ ਦੁਪਹਿਰ 2 ਵਜੇ ਹੋਇਆ ਸੀ। ਉਨ੍ਹਾਂ ਦੀ ਜਨਮ ਕੁੰਡਲੀ ਵਿੱਚ ਪਰਾਸ਼ਰੀਯ ਜੋਤਿਸ਼ ਅਨੁਸਾਰ ਪ੍ਰਥਮ ਸ਼੍ਰੇਣੀ ਦਾ ਰਾਜਯੋਗ ਕਰਮ ਭਾਵ ਵਿੱਚ ਸੂਰਜ ਅਤੇ ਉੱਚ ਦੇ ਬੁੱਧ ਦੇ ਇਕੱਠਿਆਂ ਹੋਣ ਨਾਲ ਬਣ ਰਿਹਾ ਹੈ। ਨਾਲ ਹੀ ਬੁੱਧਾਦਿਤਿਆ ਯੋਗ ਦੀ ਸਿਰਜਣਾ ਵੀ ਇਸੇ ਭਾਵ ਵਿੱਚ ਹੋ ਰਹੀ ਹੈ। ਇਸ ਯੋਗ ਕਾਰਣ ਹੀ ਡਾ. ਮਨਮੋਹਨ ਸਿੰਘ ਯੂਨੀਵਰਸਿਟੀ ਦੇ ਪ੍ਰੋਫ਼ੈਸਰ ਤੋਂ ਦੇਸ਼ ਦੇ ਪ੍ਰਧਾਨ ਮੰਤਰੀ ਦੀ ਕੁਰਸੀ ਤੱਕ ਪਹੁੰਚੇ ਹਨ।

ਸਹੁੰ ਸਮੇਂ ਦੀ ਲਗਨ ਕੁੰਡਲੀ

ਡਾ. ਮਨਮੋਹਨ ਸਿੰਘ ਦੀ ਕੁੰਡਲੀ ਦੀ ਪੜਚੋਲ ਤੋਂ ਪਤਾ ਲਗਦਾ ਹੈ ਕਿ ਡਾ. ਸਿੰਘ ਦੇ ਇੱਕ ਈਮਾਨਦਾਰ, ਸਾਦਗੀ ਪਸੰਦ, ਖ਼ੁਸ਼ਕਿਸਮਤ ਅਤੇ ਨਿਆਂ ਕਰਨ ਵਾਲੇ ਹੋਣਗੇ।

ਆਪਣੇ ਦੋਸਤਾਂ ਅਤੇ ਆਸਰਾ ਦੇਣ ਵਾਲਿਆਂ ਪ੍ਰਤੀ ਨਿਹਚਾਵਾਨ ਰਹਿਣਗੇ। ਕਿਸੇ ਸਭਾ ਜਾਂ ਜਨਤਕ ਸਥਾਨ 'ਤੇ ਸੱਚਾਈ ਤੇ ਆਧਾਰਿਤ ਭਾਸ਼ਣ ਕਰਨਗੇ। ਉਹ ਜਿਨ੍ਹਾਂ ਨਾਲ ਸਬੰਧਤ ਰਹਿਣਗੇ ਉਨ੍ਹਾਂ ਨੂੰ ਸਿਧਾਂਤ ਅਨੁਸਾਰ ਮਹੱਤਵ ਦੇਣਗੇ। ਆਪਣੀ ਤੇਜ਼ ਬੁੱਧੀ ਅਤੇ ਅਕਲਮੰਦੀ ਅਤੇ ਸਿਧਾਂਤਾਂ ਮੁਤਾਬਕ ਆਪਣੀਆਂ ਯੋਜਨਾਵਾਂ ਨੂੰ ਲਾਗੂ ਕਰਕੇ ਆਪਣੀਆਂ ਯੋਜਨਾਵਾਂ ਪ੍ਰਤੀ ਪੇਸ਼ਗੀ ਤੌਰ ਤੇ ਕਾਰਵਾਈ ਕਰਨਗੀਆਂ। ਉਹ ਆਪਣੇ ਨਿਸ਼ਾਨੇ ਪ੍ਰਾਪਤੀ ਲਈ ਦ੍ਰਿੜ ਸੰਕਲਪ ਰਹਿਣਗੇ। ਉਹ ਆਰਥਿਕ ਉਦਾਰੀਕਰਨ ਦੀਆਂ ਨੀਤੀਆਂ

ਲਾਗੂ ਕਰਨ ਵਿੱਚ ਕੋਈ ਕਸਰ ਨਹੀਂ ਛੱਡਣਗੇ। ਡਾ. ਸਿੰਘ ਦੀ ਜਨਮ ਰਾਸ਼ੀ ਤੋਂ ਸਹੁੰ ਚੁੱਕਣ ਵਾਲੀ ਕੁੰਡਲੀ ਦੀ ਰਾਸ਼ੀ ਦਾ ਦੂਜਾ ਅਤੇ ਬਾਰ੍ਹਵਾਂ ਸਬੰਧ ਹੈ। ਡਾ. ਸਿੰਘ ਦਾ ਜਨਮ ਨਛੱਤਰ ਆਸ਼ਲੇਸ਼ਾ ਹੈ ਅਤੇ ਸਹੁੰ ਚੁੱਕਣ ਸਮੇਂ ਆਰਦਰਾ ਨਛੱਤਰ ਸੀ ਜਿਸ ਕਾਰਣ ਤਾਰਾ ਸ਼ੁੱਧੀ ਦੀ ਵੀ ਘਾਟ ਹੈ। ਆਸ਼ਲੇਸ਼ਾ ਨਛੱਤਰ ਵਾਲਿਆਂ ਲਈ ਆਰਦਰਾ ਨਛੱਤਰ ਮਾੜਾ ਨਛੱਤਰ ਹੈ, ਇਸ ਲਈ ਇਸ ਨਛੱਤਰ ਵਿੱਚ ਕੀਤਾ ਜਾਣ ਵਾਲਾ ਕੰਮ ਸਿਰੇ ਨਹੀਂ ਚੜ੍ਹ ਸਕਦਾ। ਇਸਦੇ ਨਾਲ ਹੀ ਡਾ. ਸਿੰਘ ਨੂੰ ਸ਼ਨੀ ਦੀ ਸਾੜਸਤੀ ਦਾ ਸਾਹਮਣਾ 6 ਸਤੰਬਰ 2004 ਤੱਕ ਕਰਨਾ ਪਵੇਗਾ। ਵਿਸ਼ੋਤਰੀ ਦਸ਼ਾ ਵਿੱਚ ਰਾਹੂ ਦੀ ਮਹਾਦਸ਼ਾ ਵਿੱਚ 23 ਜੁਲਾਈ 2004 ਤੱਕ ਕਰਨਾ ਪਵੇਗਾ। ਪਸ਼ੋਤਰੀ ਦਸ਼ਾ ਵਿੱਚ ਰਾਹੂ ਦੀ ਮਹਾਦਸ਼ਾ ਵਿੱਚ 23 ਜੁਲਾਈ 2004 ਤੱਕ ਸ਼ਨੀ ਦਾ ਅੰਤਰ ਚੱਲ ਰਿਹਾ ਹੈ। ਇਸ ਤੋਂ ਬਾਅਦ ਰਾਹੂ ਵਿੱਚ ਬੁੱਧੀ ਦੀ ਅੰਤਰ ਦਸ਼ਾ ਸ਼ੁਰੂ ਹੋ ਜਾਵੇਗੀ। ਬੁੱਧ ਉੱਚ ਦਾ ਅਤੇ ਰਾਜਯੋਗ ਕਾਰਕ ਹੋ ਕੇ ਵੀ ਅਸਤ ਹੈ। 23 ਜੁਲਾਈ 2004 ਤੋਂ ਬਾਅਦ ਦਾ ਸਮਾਂ ਪ੍ਰਧਾਨ ਮੰਤਰੀ ਲਈ ਅਨੁਕੂਲ ਨਹੀਂ ਹੈ। 5 ਮਈ, 14 ਅਕਤੂਬਰ ਤੇ 28 ਅਕਤੂਬਰ ਵਿੱਚ ਪੈਣ ਵਾਲੇ ਗ੍ਰਹਿਣ ਵੀ ਡਾ. ਸਿੰਘ ਦੀ ਰਾਸ਼ੀ ਕਰਕ ਲਈ ਕਸ਼ਟ ਦੇਣ ਵਾਲੇ ਹਨ। 6 ਦਸੰਬਰ 2004 ਨੂੰ ਡਾ. ਸਿੰਘ ਦੇ ਲਗਨ ਦਾ ਸਵਾਗੀ ਗੁਰੂ ਅਸਤ ਹੋ ਜਾਵੇਗਾ। 9 ਸਤੰਬਰ ਨੂੰ ਸ਼ਨੀ ਦੀ ਸਾੜਸਤੀ ਦਾ ਦੂਜਾ ਪੜਾਅ ਸ਼ੁਰੂ ਹੋ ਜਾਵੇਗਾ। ਇਨ੍ਹਾਂ ਦਿਨਾਂ ਵਿੱਚ ਹੀ ਅਜਿਹੇ ਹਾਲਾਤ ਪੈਦਾ ਹੋਣਗੇ ਕਿ 7 ਨਵੰਬਰ 2004 ਦੇ ਨੇੜੇ-ਤੇੜੇ ਉਨ੍ਹਾਂ ਦੀ ਸਰਕਾਰ ਡਿੱਗਣ ਦੇ ਖਦਸ਼ੇ ਵਧ ਜਾਣਗੇ।

ਡਾ. ਸਿੰਘ ਨੂੰ ਆਪਣੇ ਕਾਰਜਕਾਲ ਵਿੱਚ ਉਲਟ ਮਾਹੌਲ ਵਿੱਚ ਕੰਮ ਕਰਨਾ ਪਵੇਗਾ, ਜੋ ਉਨ੍ਹਾਂ ਦੀ ਇੱਛਾ ਮੁਤਾਬਕ ਨਹੀਂ ਹੋਵੇਗਾ। ਗਠਜੋੜ ਵਿੱਚ ਸ਼ਾਮਲ ਦਲਾਂ ਨੂੰ ਖੁਸ਼ ਕਰਨ ਵਿੱਚ ਹੀ ਸਰਕਾਰ ਨੂੰ ਆਪਣੀ ਤਾਕਤ ਲਾਉਣੀ ਪਵੇਗੀ। ਗਠਜੋੜ ਦੇ ਸਾਰੇ ਦਲ ਆਪਣੇ ਵਿਅਕਤੀਗਤ ਅਤੇ ਦੂਜੇ ਲਾਭ ਹਾਸਲ ਕਰਨ ਵਿੱਚ ਹੀ ਲੱਗੇ ਰਹਿਣਗੇ। ਆਪਣੇ ਵੋਟ ਬੈਂਕ ਨੂੰ ਖੁਸ਼ ਕਰਨ ਅਤੇ ਇਲਾਕੇ ਦੀ ਤਰੱਕੀ ਹੀ ਇਨ੍ਹਾਂ ਦਲਾਂ ਦਾ ਨਿਸ਼ਾਨਾ ਰਹੇਗਾ। ਇਸਦੇ ਲਈ ਉਹ

## ਖ਼ੁਸ਼ਵੰਤ ਸਿੰਘ ਦੀ ਨਜ਼ਰ 'ਚ ਜੋਤਿਸ਼

ਵਿਗਿਆਨਕ ਤੌਰ ਤੇ ਇਹ ਗੱਲ ਸਾਬਤ ਕੀਤੀ ਜਾ ਸਕਦੀ ਹੈ ਕਿ ਭਵਿੱਖ ਵਿੱਚ ਵਾਪਰਨ ਵਾਲੀਆਂ ਘਟਨਾਵਾਂ ਬਾਰੇ ਦਾਅਵੇ ਝੂਠੇ ਵੀ ਹੁੰਦੇ ਹਨ ਤੇ ਨਿਰਾਧਾਰ ਵੀ। ਬਹੁਤੇ ਨਾਮਣੇ ਵਾਲੇ ਜੋਤਿਸ਼ੀਆਂ ਵੱਲੋਂ ਕੀਤੇ ਗਏ ਦਾਅਵੇ ਝੂਠੇ ਸਾਬਤ ਹੋ ਚੁੱਕੇ ਹਨ। ਹੱਥ ਰੇਖ਼ਾ ਵਿੱਦਿਆ ਬਾਰੇ ਵੀ ਇਹੋ ਕਿਹਾ ਜਾ ਸਕਦਾ ਹੈ। ਹੱਥ ਦੀਆਂ ਲਕੀਰਾਂ ਨਾ ਤਾਂ ਕਿਸੇ ਦੀ ਲੰਮੀ ਉਮਰ ਬਾਰੇ ਕੁਝ ਦੱਸ ਸਕਦੀਆਂ ਹਨ, ਨਾ ਬੁੱਧੀ ਬਾਰੇ, ਨਾ ਦੌਲਤ ਬਾਰੇ ਤੇ ਨਾ ਹੀ ਇਹ ਕਿ ਕਿਸੇ ਵਿਅਕਤੀ ਦੇ ਕਿੰਨੇ ਬੱਚੇ ਹੋਣਗੇ। ਸੰਖ਼ੇਪ ਵਿੱਚ ਇਹੋ ਕਿਹਾ ਜਾ ਸਕਦਾ ਹੈ ਕਿ ਇਹ ਰੇਖ਼ਾਵਾਂ ਕੋਈ ਸੰਕੇਤ ਨਹੀਂ ਦਿੰਦੀਆਂ। ਇਹੋ ਹੀ ਗੱਲ ਗਣਿਤ ਜੋਤਿਸ਼ ਉੱਤੇ ਢੁਕਦੀ ਹੈ। ਚਮਕਦਾਰ ਸ਼ੀਸ਼ੇ ਵਿੱਚੋਂ ਵੇਖ਼ਣ, ਗਲੇ ਦੀਆਂ ਨਾੜੀਆਂ ਦਾ ਜਾਇਜ਼ਾ ਲੈਣ ਜਾਂ ਭ੍ਰਿਗੂ ਸਹਿੰਤਾ ਵਰਗੇ ਪੁਰਾਣੇ ਹੱਥ ਲਿਖ਼ਤ ਗ੍ਰੰਥਾਂ ਜਾਂ ਸਾਖ਼ੀਆਂ ਵਿੱਚ ਦਰਜ ਗੱਲਾਂ ਬਾਰੇ ਵੀ ਇਹੋ ਕੁਝ ਕਿਹਾ ਜਾ ਸਕਦਾ ਹੈ। ਇਹ ਸਭ ਨਿਰੀ ਪੁਰੀ ਜਾਅਲ ਸਾਜ਼ੀ ਹੈ। ਮੈਂ ਇਹ ਸੋਚਣ ਲਈ ਮਜਬੂਰ ਹੋ ਗਿਆ ਹਾਂ ਕਿ **ਜਿਹੜੇ ਲੋਕ ਅਜਿਹੀਆਂ ਚੀਜ਼ਾਂ ਤੇ ਵਿਸ਼ਵਾਸ ਕਰਦੇ ਹਨ ਜਾਂ ਅਖ਼ਬਾਰਾਂ ਤੇ ਰਸਾਲਿਆਂ ਵਿੱਚ ਰਾਸ਼ੀਆਂ ਦੇ ਆਧਾਰ ਤੇ ਛਪਣ ਵਾਲੀਆਂ ਭਵਿੱਖ਼ਬਾਣੀਆਂ ਨੂੰ ਗੰਭੀਰਤਾ ਨਾਲ ਲੈਂਦੇ ਹਨ ਉਹ ਮੇਰੀ ਜਾਚੇ ਮਾਨਸਿਕ ਪੱਖ਼ੋਂ ਊਣੇ ਹੁੰਦੇ ਹਨ।** ਇਹੋ ਨਹੀਂ, ਤੱਥ ਇਹ ਵੀ ਹਨ ਕਿ ਕਈ ਲੋਕ ਇਨ੍ਹਾਂ ਵਿੱਚੋਂ ਉੱਚ ਬੁੱਧੀ ਵਾਲੇ ਵੀ ਹੁੰਦੇ ਹਨ। ਮਿਸਾਲ ਵਜੋਂ ਮੁਰਲੀ ਮਨੋਹਰ ਜੋਸ਼ੀ, ਟੀ.ਐੱਨ.ਸੈਸ਼ਨ ਤੇ ਜੈ ਲਲਿਤਾ ਨੇ ਜੀਵਨ ਵਿੱਚ ਮੇਰੇ ਨਾਲੋਂ ਵੱਧ ਪ੍ਰਾਪਤੀਆਂ ਕੀਤੀਆਂ ਹਨ। ਬਹੁਤ ਸਾਰੇ ਸੂਝਵਾਨ ਭਾਰਤੀ ਵੀ ਹਨ, ਇਨ੍ਹਾਂ ਵਿੱਚੋਂ ਕੁਝ ਜਾਣੇ ਪਛਾਣੇ ਮਾਰਕਸਿਸਟ ਵੀ ਹਨ ਜਿਹੜੇ ਅਹਿਮ ਫ਼ੈਸਲੇ ਲੈਣ ਤੋਂ ਪਹਿਲਾਂ ਜੋਤਿਸ਼ੀਆਂ ਕੋਲੋਂ ਪੁੱਛਦੇ ਹਨ ਕਿ ਸ਼ੁਭ ਸਮਾਂ ਕਿਹੜਾ ਹੈ? ਇਹ ਕਹਿਣਾ ਉੱਕਾ ਹੀ ਗ਼ਲਤ ਨਹੀਂ ਹੋਵੇਗਾ ਕਿ 90 ਫ਼ੀਸਦੀ ਭਾਰਤੀ ਇੱਕ ਜਾਂ ਦੂਜੀ ਕਿਸਮ ਦੀ ਭਵਿੱਖ਼ਬਾਣੀ ਕਰਨ ਵਾਲਿਆਂ ਉੱਤੇ ਵਿਸ਼ਵਾਸ ਰੱਖਦੇ ਹਨ। ਇਹੋ ਕਾਰਣ ਹੈ ਕਿ ਮੈਂ ਆਪਣੇ ਸਾਬਕਾ ਰਾਸ਼ਟਰਪਤੀ ਏ.ਪੀ.ਜੇ. ਅਬਦੁਲ ਕਲਾਮ ਬਾਰੇ ਇਹ ਪੜ੍ਹ ਕੇ ਖੁਸ਼ ਹੋਇਆ ਕਿ ਉਨ੍ਹਾਂ ਆਪਣੇ ਅਹੁਦੇ ਦੀ ਸਹੁੰ ਚੁੱਕਣ ਲਈ 'ਸ਼ੁਭ ਸਮੇਂ' ਤੇ ਅਮਲ ਕਰਨ ਤੋਂ ਨਾਂਹ ਕਰ ਦਿੱਤੀ ਪਰ ਮੈਂ ਇਹ ਸੁਣ ਕੇ ਬਹੁਤ ਨਿਰਾਸ਼ ਹੋਇਆ ਕਿ **ਸਾਡੀ ਪਹਿਲੀ ਇਸਤਰੀ ਰਾਸ਼ਟਰਪਤੀ ਨੂੰ ਜੈਪੁਰ ਦੀ ਅਸਟਰੌਲੋਜੀਕਲ ਸੁਸਾਇਟੀ ਵੱਲੋਂ ਅਹੁਦਾ ਕਬੂਲਣ ਤੇ ਵਧਾਈਆਂ ਪੇਸ਼ ਕੀਤੀਆਂ ਗਈਆਂ ਕਿਉਂਕਿ ਉਹ ਇਸ ਸਭਾ ਦੀ ਸਰਪ੍ਰਸਤ ਸੀ।** ਮੈਂ ਜੋਤਿਸ਼ ਸ਼ਾਸਤਰ ਉੱਤੇ ਵਿਸ਼ਵਾਸ ਰੱਖਣ ਵਾਲਿਆਂ ਨਾਲ ਕਿਸੇ ਵੀ ਕਿਸਮ ਦੀ ਸ਼ਰਤ ਲਗਾ ਸਕਦਾ ਹਾਂ ਜੇਕਰ ਉਹ ਇਹ ਦੱਸ ਸਕਣ ਕਿ ਮੇਰੇ ਨਾਲ ਜਾਂ ਉਨ੍ਹਾਂ ਨਾਲ ਕੀ ਗ਼ਲਤ ਵਾਪਰੇਗਾ ਤੇ ਕੀ ਸਹੀ। ਉਨ੍ਹਾਂ ਦੀ ਗੱਲ ਸਹੀ ਸਾਬਤ ਹੋ ਜਾਵੇ ਤਾਂ ਮੈਂ ਹਾਰ ਮੰਨ ਲਵਾਗਾਂ ਤੇ ਉਨ੍ਹਾਂ ਨੂੰ ਇਹ ਵੀ ਭਰੋਸਾ ਦਿਵਾਵਾਂਗਾ ਕਿ ਇਸ ਬਾਰੇ ਹੋਰ ਕੁਝ ਕਹਿਣ ਤੋਂ ਮੈਂ ਆਪਣਾ ਮੂੰਹ ਬੰਦ ਕਰ ਲਵਾਂਗਾ ਪਰ ਜੇ ਉਹ ਆਪਣੇ ਕੱਲ੍ਹ ਬਾਰੇ ਨਹੀਂ ਜਾਣ ਸਕਦੇ ਤਾਂ ਉਨ੍ਹਾਂ ਨੂੰ ਇਹ ਮੰਨ ਲੈਣਾ ਚਾਹੀਦਾ ਹੈ ਕਿ ਉਹ ਇਹ ਭਵਿੱਖ਼ ਬਾਣੀ ਨਹੀਂ ਕਰ ਸਕਦੇ ਕਿ ਕਿਸੇ ਨਾਲ ਆਉਣ ਵਾਲੇ ਸਮੇਂ ਵਿੱਚ ਕੀ ਵਾਪਰੇਗਾ।



ਪ੍ਰਧਾਨ ਮੰਤਰੀ ਤੇ ਕਾਂਗਰਸ ਨੂੰ ਬਲੈਕਮੇਲ ਵੀ ਕਰਨਗੇ। ਖੱਬੇਪੱਖੀ ਦਲ ਬਾਹਰੋਂ ਹਮਾਇਤ ਦੇਣ ਬਦਲੇ ਆਪਣੀਆਂ ਨੀਤੀਆਂ ਲਾਗੂ ਕਰਨ ਲਈ ਦਬਾਅ ਪਾਉਣਗੇ। ਇਸ ਕਾਰਣ ਸਰਕਾਰ ਨੂੰ ਰੁਜ਼ਗਾਰ ਦੇਣ ਦੇ ਬਹਾਨੇ ਘਾਟੇ ਵਿੱਚ ਚੱਲ ਰਹੇ ਅਦਾਰਿਆਂ ਨੂੰ ਵੀ ਚਿੱਟੇ ਹਾਥੀਆਂ ਵਾਂਗ ਪਾਲਣਾ ਪਵੇਗਾ। ਡਾ. ਸਿੰਘ ਨੂੰ ਆਪਣੀਆਂ ਨੀਤੀਆਂ ਅਤੇ ਉਦਾਰੀਕਰਨ ਨੂੰ ਠੰਡੇ ਬਸਤੇ ਵਿੱਚ ਪਾਉਣਾ ਪਵੇਗਾ। ਦੇਸ਼ ਦੀ ਆਮਦਨ ਘਟੇਗੀ, ਕਰੰਸੀ ਦੇ ਫ਼ੈਲਾਅ ਦੀ ਦਰ ਵਧੇਗੀ, ਲੋਕ ਸਭਾ ਵਿੱਚ ਮੈਂਬਰਾਂ ਦੇ ਵਤੀਰੇ ਕਾਰਣ ਕਈ ਵਾਰ ਕੰਮ ਰੁਕੇਗਾ ਅਤੇ ਕਈ ਵਾਰ ਰੌਲੇ-ਰੱਪੇ ਕਾਰਣ ਸਰਕਾਰ ਨੂੰ ਸ਼ਰਮਿੰਦਗੀ ਹੋਵੇਗੀ। ਬਾਹਰੋਂ ਪੂੰਜੀਕਾਰੀ ਵਿੱਚ ਇਸ ਸਰਕਾਰ ਨੂੰ ਕਾਮਯਾਬੀ ਮਿਲੇਗੀ ਜਿਸ ਕਾਰਣ ਡਾ. ਸਿੰਘ ਰਾਹਤ ਮਹਿਸੂਸ ਕਰ ਸਕਦੇ ਹਨ।

ਸਹੁੰ ਚੁੱਕਣ ਸਮੇਂ ਦੀ ਕੁੰਡਲੀ, ਡਾ. ਮਨਮੋਹਨ ਸਿੰਘ ਦੀ ਕੁੰਡਲੀ ਅਤੇ ਸੋਨੀਆ ਗਾਂਧੀ ਦੀ ਕੁੰਡਲੀ ਤੋਂ ਪਤਾ ਲਗਦਾ ਹੈ ਕਿ ਸਰਕਾਰ ਦੀ ਮਿਆਦ ਵਿੱਚ ਰਾਹੂ ਦਾ ਹੀ ਮਾੜਾ ਪ੍ਰਭਾਵ ਸਾਰੇ ਕੰਮਾਂ ਤੇ ਰਹੇਗਾ। ਰਾਹੂ ਵੱਲੋਂ ਸਵਾਰਥ, ਦਬਾਅ ਦੀ ਸਿਆਸਤ, ਬਦਲੇ ਦੀ ਭਾਵਨਾ, ਹੰਕਾਰ ਨੂੰ ਖੁਸ਼ ਕਰਨ ਵਰਗੀ ਕਾਰਜ ਸ਼ੈਲੀ ਭਾਰੂ ਹੁੰਦੀ ਹੈ। ਸਹਿਯੋਗੀ ਦਲਾਂ ਵੱਲੋਂ ਸਰਕਾਰ ਤੇ ਅਜਿਹੇ ਤੀਰ ਚਲਾਏ ਜਾਣਗੇ ਜਿਨ੍ਹਾਂ ਕਾਰਣ ਡਾ. ਸਿੰਘ ਵਰਗੇ ਵਿਅਕਤੀ ਨੂੰ ਈਮਾਨਦਾਰੀ ਨਾਲ ਕੰਮ ਕਰਨ ਵਿੱਚ ਕਾਫੀ ਔਕੜਾਂ ਦਾ ਸਾਹਮਣਾ ਕਰਨਾ ਪਵੇਗਾ, ਉਨ੍ਹਾਂ ਦੀ ਘੁਟਨ ਵਧੇਗੀ ਅਤੇ ਤਨਾਅ ਕਾਰਣ ਮਾਨਸਿਕ ਕਾਰਗੁਜ਼ਾਰੀ ਤੇ ਵੀ ਬੁਰਾ ਅਸਰ ਪਵੇਗਾ।

(31 ਮਈ 2004, ਜਗ ਬਾਣੀ)

## ਗ੍ਰਹਿਆਂ ਦਾ ਵਿਤਕਰਾ!

ਸੁਰਜੀਤ ਦੌਧਰ

3-4 ਮਈ 08 ਨੂੰ ਫ਼ਿਰੋਜ਼ਪੁਰ ਵਿਖੇ ਵਿਨਾਇਕ ਐਸਟਰੋ ਸੈਂਟਰ ਮੁੰਬਈ ਵੱਲੋਂ ਅਖ਼ਿਲ ਭਾਰਤੀ ਜੋਤਿਸ਼ ਮਹਾਂ ਸੰਮੇਲਨ ਕਰਵਾਇਆ ਗਿਆ ਜਿਸ ਵਿੱਚ ਦੇਸ਼ ਭਰ ਤੋਂ ਉੱਘੇ ਜੋਤਿਸ਼ ਮਾਹਿਰ ਤੇ ਹੱਥ ਰੇਖ਼ਾਵਾਂ ਜਾਨਣ ਦਾ ਦਾਅਵਾ ਕਰਨ ਵਾਲਿਆਂ ਨੇ ਸ਼ਮੂਲੀਅਤ ਕੀਤੀ। ਸਮਾਗਮ ਦੇ ਪਹਿਲੇ ਸੈਸ਼ਨ 'ਚ ਜੋਤਿਸ਼ੀਆਂ ਨੇ ਆਪੋ ਆਪਣੇ ਵਿਚਾਰ ਪ੍ਰਗਟ ਕੀਤੇ। ਮੰਗਲੀਕ ਯੋਗ, ਕਾਲ ਸਰਪ ਯੋਗ ਤੇ ਹੋਰ ਯੋਗਾਂ ਬਾਰੇ ਉਹ ਇੱਕਮਤ ਨਹੀਂ ਸਨ। ਅਗਲੇ ਸੈਸ਼ਨ ਵਿੱਚ ਜੋਤਿਸ਼ ਅਨੁਸਾਰ ਸਮੱਸਿਆਵਾਂ ਦੇ ਹੱਲ ਲਈ ਵਿਧੀਆਂ ਬਾਰੇ ਜਾਣਕਾਰੀ ਦਿੱਤੀ ਗਈ। ਸ਼ੰਕਾਵਾਂ ਦੂਰ ਕਰਨ ਦੇ ਆਖ਼ਰੀ ਸੈਸ਼ਨ ਵਿੱਚ ਮੈਂ **ਜੋਤਿਸ਼ੀਆਂ ਦੇ ਸਾਹਮਣੇ ਇਹ ਸਵਾਲ ਰੱਖੇ :** ਮੈਂ ਇੱਕ ਅਜਿਹੀ ਜਨਮ ਕੁੰਡਲੀ ਦਿਖਾਉਂਦੇ ਹੋਏ ਸਵਾਲ ਕੀਤਾ ਕਿ ਜੋਤਿਸ਼ ਅਨੁਸਾਰ ਇਸ ਬੱਚੇ ਦਾ ਵਿਆਹ ਨਹੀਂ ਹੋ ਸਕਦਾ ਕਿਉਂਕਿ ਇਸ ਦੀ ਜਨਮ ਕੁੰਡਲੀ 'ਚ ਸੱਤਵਾਂ ਘਰ ਕੇਤੂ ਤੋਂ ਪੀੜਿਤ ਹੈ ਅਤੇ ਸ਼ੁੱਕਰ ਜਿਹੜਾ ਕਿ ਪਤਨੀ ਦਾ ਕਾਰਕ ਹੈ, ਪੰਜ ਨੰਬਰ ਰਾਸ਼ੀ 'ਚ ਮੰਗਲ ਤੇ ਸ਼ਨੀ ਦੇ ਮਾੜੇ ਪ੍ਰਭਾਵ ਅਧੀਨ ਹੈ। ਮੇਰਾ ਸਵਾਲ ਸੀ ਕਿ ਪੰਜਾਬ ਅੰਦਰ ਜ਼ੀਰੋ ਤੋਂ ਲੈ ਕੇ ਛੇ ਸਾਲ ਤੱਕ ਦੇ ਬੱਚਿਆਂ ਦਾ ਲਿੰਗ ਅਨੁਪਾਤ ਇੱਕ ਹਜ਼ਾਰ ਲੜਕਿਆਂ ਪਿੱਛੇ 797 ਹੈ। ਜੋਤਿਸ਼ ਅਨੁਸਾਰ ਤਾਂ 207 ਮੁੰਡਿਆਂ ਤੇ ਸ਼ਨੀ ਬੈਠਾ ਹੈ ਪਰ ਬਾਕੀ ਭਾਰਤ 'ਚ 1 ਹਜ਼ਾਰ ਪਿੱਛੇ 833 ਹੈ। ਪੰਜਾਬ ਦੇ 207 ਮੁੰਡਿਆਂ ਦੀ ਪਤਨੀ ਸ਼ੁੱਕਰ ਤਾਂ ਅਸੀਂ ਪਹਿਲਾਂ ਹੀ ਕੁੱਖ਼ਾਂ 'ਚੋਂ ਵਗਾਹ ਮਾਰੀ। ਇਸ ਦਾ ਮਤਲਬ ਇੱਥੋਂ ਵਾਲੇ ਗ੍ਰਹਿਆਂ ਦਾ ਪ੍ਰਭਾਵ ਉੱਪਰ ਵਾਲੇ ਗ੍ਰਹਿਆਂ ਤੋਂ ਵੱਧ ਨਾ ਹੋਇਆ?

ਜੋਤਿਸ਼ ਅਨੁਸਾਰ ਸ਼ੁੱਕਰ ਸੱਤਵੇਂ ਘਰ ਨਾਲ ਸਬੰਧਤ ਹੋ ਕੇ ਪੰਜਵੇਂ ਘਰ 'ਚ ਬੈਠਾ ਹੋਵੇ ਤਾਂ ਲਵ ਮੈਰਿਜ ਹੁੰਦੀ ਹੈ ਪਰ ਵਿਕਸਿਤ ਮੁਲਕਾਂ ਦੇ ਸਾਰੇ ਬੱਚੇ ਹੀ ਲਵ ਮੈਰਿਜ ਕਰਵਾਉਂਦੇ ਹਨ। ਸਾਡੇ ਦੇਸ਼ ਭਾਰਤ 'ਚ ਇਸ ਦਾ ਅੰਕੜਾ ਸ਼ਹਿਰਾਂ ਜ਼ਿਆਦਾ ਤੇ ਪਿੰਡਾਂ 'ਚ ਘੱਟ ਹੈ। ਕੀ ਗੱਲ ਵਿਕਸਿਤ ਮੁਲਕਾਂ 'ਚ ਸ਼ੁੱਕਰ ਹਮੇਸ਼ਾ ਸੱਤਵੇਂ ਨਾਲ ਸਬੰਧਤ ਹੋ ਕੇ ਪੰਜਵੇਂ ਘਰ ਹੀ ਕਿਉਂ ਬੈਠਦਾ ਹੈ? ਇੱਥੇ ਵੀ ਸਾਡੀਆਂ ਦਾਦੀਆਂ ਦੇ ਘੱਟ ਤੇ ਪੋਤੀਆਂ ਦੇ ਜ਼ਿਆਦਾ ਕਿਉਂ ਬੈਠਾ ਹੈ? ਮੇਰਾ ਅਗਲਾ ਪ੍ਰਸ਼ਨ ਸੀ ਕਿ ਜੋਤਿਸ਼ ਅਨੁਸਾਰ ਜੇਕਰ ਪੰਜਵੇਂ ਘਰ 'ਚ ਗੁਰੂ ਕਰਕ ਰਾਸ਼ੀ ਦਾ ਹੋਵੇ ਤਾਂ ਸੰਤਾਨ ਬਹੁਤ ਘੱਟ ਪੈਦਾ ਹੁੰਦੀ ਹੈ ਪਰ ਕੀ ਇਹ ਵੀ ਸੱਚ ਹੈ ਕਿ ਚੀਨ ਨੇ ਸਭ ਦੇ ਪੰਜਵੇਂ 'ਚ ਗੁਰੂ ਕਰਕ ਰਾਸ਼ੀ ਦਾ ਕਰ ਵਿਖਾਇਆ ਹੈ ਕਿਉਂਕਿ ਉੱਥੇ ਤਾਂ ਸਭ ਦੇ ਹੀ ਘੱਟ ਔਲਾਦ ਯਾਨੀ ਇੱਕ ਹੀ ਬੱਚਾ ਹੈ ਪ੍ਰੰਤੂ ਸਾਡੇ ਦੇਸ਼ 'ਚ ਪੜ੍ਹਿਆਂ ਲਿਖਿਆਂ ਦੇ ਇੱਕ ਜਾਂ ਦੋ ਤੇ ਅਨਪੜ੍ਹਾਂ ਹਾਲੇ ਵੀ ਚਾਰ ਜਾਂ ਪੰਜ ਬੱਚੇ ਹੁੰਦੇ ਹਨ। ਕੀ ਗੱਲ ਸਾਡੇ ਨਾਲ ਗ੍ਰਹਿ ਵਿਤਕਰਾ ਕਿਉਂ ਕਰਦੇ ਹਨ? ਜੋਤਿਸ਼ ਅਨੁਸਾਰ ਜੇਕਰ ਦੋਹਾਂ ਜੀਆਂ 'ਚੋਂ ਇੱਕ ਦੀ ਜਨਮ ਕੁੰਡਲੀ 'ਚ ਰਾਹੂ, ਮੰਗਲ ਤੇ ਸ਼ੁੱਕਰ ਜੇਕਰ ਸੱਤਵੇਂ ਘਰ 'ਚ ਹੋਣ ਤਾਂ ਪੱਕਾ ਤਲਾਕ ਹੁੰਦਾ ਹੈ ਪਰ ਸਾਡੀ ਮਰਦਮ ਸ਼ੁਮਾਰੀ ਦੇ ਅੰਕੜੇ ਕੁਝ ਹੋਰ ਹੀ ਬਿਆਨ ਕਰਦੇ ਹਨ। ਅੰਕੜਿਆਂ ਅਨੁਸਾਰ 1991 ਦੀ ਮਰਦਮ ਸ਼ੁਮਾਰੀ ਅਨੁਸਾਰ 1 ਹਜ਼ਾਰ ਵਿਆਹ ਪਿੱਛੇ ਸਿਰਫ਼ 7 ਤਲਾਕ ਹੋਏ ਜਦਕਿ 2001 ਦੀ ਮਰਦਮ ਸ਼ੁਮਾਰੀ ਅਨੁਸਾਰ 1 ਹਜ਼ਾਰ ਵਿਆਹ ਪਿੱਛੇ 11 ਤਲਾਕ ਦਰਜ ਕੀਤੇ ਗਏ। ਵਿਕਸਿਤ ਮੁਲਕਾਂ ਵਿੱਚ ਤਾਂ ਇਹ ਅੰਕੜਾ ਅਸਮਾਨ ਨੂੰ ਛੂਹ ਗਿਆ ਹੈ। **ਕੀ ਗ੍ਰਹਿ ਵੱਖ-ਵੱਖ ਦੇਸ਼ਾਂ, ਸੂਬਿਆਂ ਤੇ ਪਿੰਡਾਂ-ਸ਼ਹਿਰਾਂ 'ਚ ਵੱਖੋ-ਵੱਖਰਾ ਰੋਲ ਅਦਾ ਕਰਦੇ ਹਨ?** ਇੱਕ ਜਨਮ ਕੁੰਡਲੀ ਵਿਖਾ ਕੇ ਮੈਂ ਜੋਤਿਸ਼ੀਆਂ ਨੂੰ ਸਵਾਲ ਕੀਤਾ ਕਿ ਜੋਤਿਸ਼ ਮੁਤਾਬਕ ਇਸ ਬੀਬੀ ਨੂੰ ਰੁਜ਼ਗਾਰ ਨਹੀਂ ਮਿਲੇਗਾ। ਭਾਰਤ ਵਿੱਚ 100 ਵਿੱਚੋਂ ਸਿਰਫ਼ 28 ਔਰਤਾਂ ਹੀ ਸਿੱਧੇ ਜਾਂ ਅਸਿੱਧੇ ਰੁਜ਼ਗਾਰ ਨਾਲ ਜੁੜੀਆਂ ਹੋਈਆਂ ਹਨ ਜਦਕਿ ਸ੍ਰੀ ਲੰਕਾ ਦੀਆਂ 30 ਤੇ ਅਮਰੀਕਾ ਦੀਆਂ 70 ਔਰਤਾਂ ਨੂੰ ਰੁਜ਼ਗਾਰ ਪ੍ਰਾਪਤ ਹੈ। ਇਹ ਅੰਕੜਾ ਪਿੰਡਾਂ ਤੇ ਸ਼ਹਿਰਾਂ ਵਿੱਚ ਵੱਖੋ ਵੱਖ ਹੈ। ਗ੍ਰਹਿ ਕਿਸੇ ਦੇਸ਼ ਤੇ ਰਾਜ ਦਾ ਵਿਤਕਰਾ ਵੀ ਕਰਦੇ ਹਨ? ਮੌਤ ਨਾਲ ਸਬੰਧਤ ਅੱਠਵਾਂ ਘਰ ਹੈ ਜਿੱਥੋਂ ਜੋਤਿਸ਼ ਅਨੁਸਾਰ

ਵੇਖ ਕੇ ਦੱਸਿਆ ਜਾ ਸਕਦਾ ਹੈ ਕਿ ਮੌਤ ਕਦੋਂ ਤੇ ਕਿਵੇਂ ਹੋਣੀ ਹੈ। ਭਾਰਤ 'ਚ ਜਨਮੇਂ ਬੱਚਿਆਂ 'ਚੋਂ ਪਹਿਲੇ ਸਾਲ ਹੀ ਹਜ਼ਾਰ ਵਿੱਚੋਂ 34.61 ਬੱਚੇ ਮੌਤ ਨੂੰ ਪਿਆਰੇ ਹੋ ਜਾਂਦੇ ਹਨ। ਅੰਗੋਲਾ ਵਿੱਚ ਸਭ ਤੋਂ ਜ਼ਿਆਦਾ 184.44 ਤੇ ਸਿੰਗਾਪੁਰ 'ਚ ਸਭ ਤੋਂ ਘੱਟ 2.3 ਬੱਚੇ ਹੀ ਮਰਦੇ ਹਨ। **ਸਾਨੂੰ ਇਹ ਤਾਂ ਦੱਸ ਦਿਓ ਕਿ ਗ੍ਰਹਿ ਗਰੀਬ ਦੇਸ਼ਾਂ ਨਾਲ ਵਿਤਕਰਾ ਕਿਉਂ ਕਰਦੇ ਹਨ।**

ਇਸ ਸੰਮੇਲਨ ਵਿੱਚ ਬੀ.ਐੱਸ.ਐੱਫ਼. ਦੇ ਡੀ.ਆਈ.ਜੀ. ਪ੍ਰੇਮ ਚੌਹਾਨ ਵੀ ਹਾਜ਼ਰ ਸਨ ਜਿਹੜੇ ਜੋਤਿਸ਼ ਦੇ ਚੰਗੇ ਜਾਣਕਾਰਾਂ ਵਿੱਚੋਂ ਹਨ। ਉਨ੍ਹਾਂ ਸੰਮੇਲਨ ਵਿੱਚ ਇੱਥੋਂ ਤੱਕ ਦਾਅਵਾ ਕਰ ਮਾਰਿਆ ਕਿ ਮੀਂਹ ਦੇ ਕਾਰਣਾਂ ਦਾ ਦੂਜੇ ਤੇ ਤੀਜੇ ਘਰ ਦੀ ਸਥਿਤੀ ਨੂੰ ਵੇਖ਼ ਕੇ ਅਨੁਮਾਨ ਲਗਾਇਆ ਜਾ ਸਕਦਾ ਹੈ। ਸਿਰਫ਼ ਅਨੁਮਾਨ ਹੀ ਨਹੀਂ ਬਲਕਿ ਸਮਾਂ ਵੀ ਦੱਸਿਆ ਜਾ ਸਕਦਾ ਹੈਂ। ਉਨ੍ਹਾਂ ਸਰਕਾਰ ਤੇ ਨਿਸ਼ਾਨਾ ਸੇਧਦਿਆਂ ਆਖਿਆ ਕਿ ਮੌਸਮ ਵਿਭਾਗ ਕਰੋੜਾਂ ਰੁਪਏ ਖ਼ਰਚ ਕਰਕੇ ਜਨਤਾ ਦਾ ਪੈਸਾ ਖ਼ਰਾਬ ਕਰਦਾ ਹੈ। ਉਸ ਨੂੰ ਇਸ ਕੰਮ ਵਿੱਚ ਜੋਤਿਸ਼ੀਆਂ ਦੀ ਮੱਦਦ ਲੈਣੀ ਚਾਹੀਦੀ ਹੈ। ਉਨ੍ਹਾਂ ਆਪਣੀ ਜ਼ਿੰਦਗੀ ਦੀ ਹਰ ਗੱਲ ਜੋਤਿਸ਼ ਨਾਲ ਜੋੜ ਦਿੱਤੀ। ਮੈਂ ਇਸ ਆਧਾਰ ਤੇ ਸਵਾਲ ਪੁੱਛਿਆ ਕਿ ਚਿਰਾਪੂੰਜੀ ਦੇ ਸਥਾਨ ਤੇ ਸੰਸਾਰ ਦੀ ਸਭ ਤੋਂ ਜ਼ਿਆਦਾ ਵਰਖ਼ਾ ਹੁੰਦੀ ਹੈ ਤੇ ਰਾਜਸਥਾਨ ਦੇ ਕੁਝ ਖ਼ੇਤਰਾਂ ਵਿੱਚ ਬਿਲਕੁਲ ਹੀ ਨਾਮਾਤਰ। ਇਸ ਦਾ ਮਤਲਬ ਇਹ ਹੋਇਆ ਕਿ ਚਿਰਾਪੂੰਜੀ 'ਚ ਤਾਂ ਰੋਜ਼ ਹੀ ਦੂਜੇ ਤੀਜੇ ਘਰਾਂ 'ਚ ਤੁਹਾਡੇ ਗ੍ਰਹਿ ਮਿਲਦੇ ਹੋਣਗੇ ਤੇ ਰਾਜਸਥਾਨ 'ਚ ਸਾਲਾਂ ਬਾਅਦ। ਮੇਰਾ ਆਖ਼ਰੀ ਸਵਾਲ ਜੋਤਿਸ਼ੀਆਂ ਦੁਆਰਾ ਪਿਛਲੇ ਸਮੇਂ 'ਚ ਕੀਤੀ ਗਈ ਭਵਿੱਖ਼ ਬਾਣੀ ਵੱਲ ਧਿਆਨ ਦਿਵਾਉਣਾ ਹੈ ਜਿਹੜੀ 24 ਸਤੰਬਰ 2007 ਨੂੰ ਪ੍ਰਸਿੱਧ ਨਿਊਜ਼ ਚੈਨਲ 'ਆਜ ਤਕ' ਤੇ ਪ੍ਰਸਾਰਿਤ ਹੋਈ ਸੀ ਜਿਸ ਵਿੱਚ ਭਾਰਤ ਦੇ ਨਾਮਵਰ ਜੋਤਿਸ਼ੀਆਂ ਤੋਂ ਕੁਝ ਪ੍ਰਸ਼ਨ ਪੁੱਛੇ ਗਏ ਸਨ ਜਿਵੇਂ ਕਿ ਪ੍ਰਮਾਣੂ ਮਸਲੇ ਤੇ ਸਰਕਾਰ ਟੁੱਟ ਜਾਵੇਗੀ ? ਜੇਕਰ ਟੁੱਟਦੀ ਹੈ ਤਾਂ ਕਦੋਂ ? ਸਰਕਾਰ ਟੁੱਟਣ ਉਪਰੰਤ ਚੋਣਾਂ ਕਦੋਂ ਹੋਣਗੀਆਂ ? ਅਗਲੀ ਸਰਕਾਰ ਕਿਸ ਪਾਰਟੀ ਦੀ ਬਣੇਗੀ ? ਤੇ ਪ੍ਰਧਾਨ ਮੰਤਰੀ ਕੌਣ ਹੋਵੇਗਾ ?

ਇਸ ਪ੍ਰਸ਼ਨ ਨੇ ਜੋਤਿਸ਼ੀਆਂ ਨੂੰ ਦੋ ਹਿੱਸਿਆਂ ਵਿੱਚ ਵੰਡ ਦਿੱਤਾ ਸੀ। ਜਿਹੜੇ ਜੋਤਿਸ਼ੀ ਸਰਕਾਰ ਤੋੜਨ ਵਾਲੇ ਪਾਸੇ ਸਨ ਉਨ੍ਹਾਂ 'ਚ ਪੀ. ਖ਼ੁਰਾਣਾ ਚੰਡੀਗੜ੍ਹ, ਅਖ਼ਲੇਸ਼ ਜੋਸ਼ੀ ਜੋਧਪੁਰ, ਡੀ.ਐੱਲ.ਐੱਨ. ਮੂਰਤੀ, ਕਮੇਸ਼ਵਰ ਉਪਾਧਿਆਏ ਵਾਰਾਨਾਸੀ, ਕੇ.ਐੱਨ.ਰਾਓ ਦਿੱਲੀ, ਗਾਇਤਰੀ ਦੇਵੀ ਬਾਸੂਦੇਵ ਬੰਗਲੌਰ, ਅੰਮ੍ਰਿਤ ਲਾਲ ਕਲਕੱਤਾ ਤੇ ਸੁਦੇਸ਼ ਕੌਸ਼ਲ ਸ਼ਾਮਲ ਸਨ। ਇਨ੍ਹਾਂ ਸਾਰਿਆਂ ਨੇ ਸਰਕਾਰ ਟੁੱਟਣ ਦਾ ਕਾਰਣ ਗ੍ਰਹਿਆਂ ਦੀ ਸਥਿਤੀ ਪੱਖ਼ 'ਚ ਨਾ ਹੋਣਾ ਦੱਸਿਆ ਪਰ ਕੋਈ ਦੋ ਦੀ ਰਾਏ ਇੱਕ ਘਰ ਜਾਂ ਇੱਕ ਗ੍ਰਹਿ ਬਾਰੇ ਨਹੀਂ ਸੀ। ਕੋਈ ਸ਼ਨੀ ਦਾ ਮਾੜਾ ਪ੍ਰਭਾਵ ਤੇ ਕੋਈ ਮੰਗਲ ਦਾ ਦੱਸ ਰਿਹਾ ਸੀ। ਸਰਕਾਰ ਦਾ ਕਾਰਜਕਾਲ ਪੂਰਾ ਕਰਨ ਵਾਲੇ ਛੇ ਜੋਤਿਸ਼ੀਆਂ ਨੇ ਆਪਣੇ ਕਾਗਜ਼ ਭਰੇ ਜਿਨ੍ਹਾਂ ਵਿੱਚ ਵਿਮਲ ਸਿੰਘ ਲਖ਼ਨਊ, ਗਊ ਰਕਸ਼ਾ ਨੰਦ ਕਾਕਾ ਨਾਸਿਕ, ਰਵੀ ਰਾਵ ਅਹਿਮਦਾਬਾਦ, ਬੇਜਾਨ ਦਾਰੂਵਾਲਾ ਮੁੰਬਈ, ਸੰਜੇ ਦੱਤ ਅਮਰੀਕਾ ਤੇ ਵਿਨੋਦ ਸ਼ਾਸਤਰੀ ਸ਼ਾਮਲ ਸਨ। ਦਿਲਚਸਪ ਗੱਲ ਇਹ ਸੀ ਕਿ ਇਨ੍ਹਾਂ ਨੇ ਸਰਕਾਰ ਦਾ ਕਾਰਜਕਾਲ ਪੂਰਾ ਕਰਨ ਪਿੱਛੇ ਵੀ ਗ੍ਰਹਿਆਂ ਦਾ ਬਲਵਾਨ ਹੋਣਾ ਹੀ ਦੱਸਿਆ ਪਰ ਸਾਰੇ ਵੱਖ਼-ਵੱਖ਼ ਘਰਾਂ ਦਾ ਮਜਬੂਤ ਹੋਣਾ ਦੱਸਦੇ ਸਨ ਭਾਵ ਉਹ ਵੀ ਇੱਕ ਮੱਤ ਨਹੀਂ ਸਨ। ਮੈਂ ਸਵਾਲ ਕੀਤਾ ਕਿ ਜੇਕਰ ਜੋਤਿਸ਼ ਵਿਗਿਆਨ ਹੈ ਤਾਂ ਸਰਕਾਰ ਤੋੜਨ ਵਾਲਿਆਂ ਦੀ ਸਹਿਮਤੀ ਤੋੜਨ ਵਾਲੇ ਪਾਸੇ ਤੇ ਰੱਖਣ ਵਾਲਿਆਂ ਦੀ ਸਹਿਮਤੀ ਰੱਖਣ ਵਾਲੇ ਪਾਸੇ ਘੱਟੋ ਘੱਟ ਇੱਕ ਤਾਂ ਹੋਣੀ ਚਾਹੀਦੀ ਸੀ। ਮੇਰੇ ਸਵਾਲਾਂ ਦੇ ਜਵਾਬ ਕਿਸੇ ਕੋਲ ਨਹੀਂ ਸਨ। ਉਂਜ ਵੇਖ਼ਣ ਵਾਲੀ ਗੱਲ ਇਹ ਸੀ ਕਿ ਜੋਤਿਸ਼ ਸੰਮੇਲਨ ਦਾ ਮਹੂਰਤ ਕੱਢਣ ਉਪਰੰਤ ਹੀ ਸੰਮੇਲਣ ਵਿੱਚ ਤਰਕਸ਼ੀਲਾਂ ਦੀ ਸ਼ਮੂਲੀਅਤ ਨਾਲ 'ਅਸ਼ੁਭਤਾ' ਕਿਵੇਂ ਆ ਗਈ ਸੀ। ਭਵਿੱਖ਼ ਬਾਣੀਆਂ ਕਰਨ ਦਾ ਦਮ ਭਰਨ ਵਾਲੇ ਨਾਮਵਰ ਜੋਤਿਸ਼ੀ ਸੰਮੇਲਨ 'ਚ ਬੈਠੇ ਤਰਕਸ਼ੀਲਾਂ ਦਾ ਹੀ ਅਨੁਮਾਨ ਨਾ ਲਾ ਸਕੇ। ਇਸੇ ਤੋਂ ਹੀ ਜੋਤਿਸ਼ ਦੇ 'ਸੱਚ' ਨੂੰ ਬਾਖ਼ੂਬੀ ਜਾਣਿਆ ਜਾ ਸਕਦਾ ਹੈ। ਇਸ ਸੰਮੇਲਨ 'ਚ ਮੋਗਾ ਜ਼ੋਨ ਦੇ ਆਗੂ ਮਲਕੀਤ ਸਿੰਘ ਜ਼ੀਰਾ ਤੇ ਮੰਗਤ ਰਾਏ ਪਟਵਾਰੀ ਵੀ ਮੇਰੇ ਨਾਲ ਹਾਜ਼ਰ ਸਨ।

❑❑ 94174-36156

---

## ਜੋਤਿਸ਼ੀ

ਅਖ਼ਬਾਰ, ਰੇਡੀਓ, ਟੀ.ਵੀ. ਤੇ ਸੂਚਨਾ ਦੇਹ,
ਐਵੇਂ ਲੋਕਾਂ ਨੂੰ ਭਰਮਾਂ 'ਚ ਪਾਉਣ ਜੋਤਿਸ਼ੀ।

ਬੱਚੇ ਜੰਮੇ ਤੋਂ ਮਾਪੇ ਬਣਾਉਣ ਕੁੰਡਲੀ,
ਡੁੱਬੇ ਤਾਰੇ ਵੀ ਫ਼ਿਰ ਚਮਕਾਉਣ ਜੋਤਿਸ਼ੀ।

ਬਾਰਾਂ ਡੀਟੀ ਦੇ ਘਰਾਂ ਦਾ ਖ਼ਿਚ ਨਕਸ਼ਾ,
ਪੁਖ਼ਰਾਜ, ਨੀਲਮ ਤੇ ਮੂੰਗਾ ਪੁਆਉਣ ਜੋਤਿਸ਼ੀ।

ਕਰੋ ਵਿਆਹ ਪਰ ਸਿਰੇ ਨਹੀਂ ਇਹ ਚੜ੍ਹਨਾ,
ਘਰ ਸੱਤਵੇਂ ਸ਼ਨੀ ਬਿਠਾਉਣ ਜੋਤਿਸ਼ੀ।

ਇਕੱਲੇ ਅਨਪੜ੍ਹ ਹੀ ਨਹੀਂ ਇਨ੍ਹਾਂ ਕੋਲ ਫ਼ਸਦੇ,
'ਪੜ੍ਹੇ-ਲਿਖ਼ਿਆਂ' ਨੂੰ ਵੀ ਬੁੱਧੂ ਬਣਾਉਣ ਜੋਤਿਸ਼ੀ।

ਜੋਤਿਸ਼ ਝੂਠ ਬੋਲਦਾ ਹੈ ਤਰਕ ਆਖ਼ੇ,
ਧਰਤੀ ਖੜ੍ਹੀ ਤੇ ਸੂਰਜ ਘੁਮਾਉਣ ਜੋਤਿਸ਼ੀ।

ਪਰਦਾ ਫ਼ਾਸ਼ ਹੋਇਆ ਜਦੋਂ ਝੂਠਿਆਂ ਦਾ,
'ਚਰਨਪ੍ਰੀਤ' ਲੋਕਾਂ ਤੋਂ ਮੁਖ਼ ਛੁਪਾਉਣ ਜੋਤਿਸ਼ੀ

ਚਰਨਪ੍ਰੀਤ, ਜਗਰਾਓਂ





# ਤਰਕਸ਼ੀਲ ਸਾਹਿਤ ਤੇ ਪਾਬੰਦੀ ਜਾਇਜ਼ ਨਹੀਂ

ਬੀ.ਐੱਸ.ਘੁੰਮਣ

ਪੰਜਾਬ ਅਸੈਂਬਲੀ ਦੇ ਬੱਜਟ ਸਮਾਗਮ ਦੌਰਾਨ 20 ਮਾਰਚ 2008 ਨੂੰ ਸਿਫ਼ਰ ਕਾਲ ਦੇ ਸਮੇਂ 'ਚ ਪੰਜਾਬ ਦੇ ਮੁੱਖ਼ ਮੰਤਰੀ ਸ਼੍ਰੀ ਪ੍ਰਕਾਸ਼ ਸਿੰਘ ਬਾਦਲ ਦੇ ਤਰਕਸ਼ੀਲਾਂ ਵੱਲੋਂ ਅਨੁਵਾਦਿਤ/ਸੰਪਾਦਿਤ ਤੇ ਪ੍ਰਕਾਸ਼ਿਤ ਕੀਤੀਆਂ ਦੋ ਪੁਸਤਕਾਂ 'ਦੇਵ ਦੈਂਤ ਤੇ ਰੂਹਾਂ' ਅਤੇ 'ਤਰਕਬਾਣੀ' ਉੱਪਰ ਪਾਬੰਦੀ ਲਾਉਣ, ਇਨ੍ਹਾਂ ਦੇ ਛਾਪਕਾਂ/ਪ੍ਰਕਾਸ਼ਕਾਂ ਵਿਰੁੱਧ ਕਾਨੂੰਨੀ ਕਾਰਵਾਈ ਕਰਨ ਦੇ ਐਲਾਨ ਦੀਆਂ ਖ਼ਬਰਾਂ 21 ਮਾਰਚ ਦੇ ਅਖ਼ਬਾਰਾਂ ਵਿੱਚ ਛਪੀਆਂ ਹਨ। ਇਸ ਖ਼ਬਰ ਨਾਲ ਪੰਜਾਬ ਦੇ ਬੁੱਧੀਜੀਵੀਆਂ, ਜਮਹੂਰੀਅਤ ਪਸੰਦਾਂ, ਅਗਾਂਹਵਧੂ ਤੇ ਖ਼ੱਬੀ ਸੋਚ ਦੇ ਧਾਰਨੀ ਲੋਕਾਂ ਨੂੰ ਹੈਰਾਨੀ ਵੀ ਹੋਈ ਤੇ ਦੁੱਖ਼ ਵੀ। ਮੁੱਖ਼ ਮੰਤਰੀ ਨੇ ਇਹ ਭਰੋਸਾ ਫ਼ਾਜ਼ਿਲਕਾ ਤੋਂ ਭਾਜਪਾ ਦੇ ਵਿਧਾਇਕ ਸੁਰਜੀਤ ਕੁਮਾਰ ਜਿਆਣੀ ਵੱਲੋਂ ਇਹ ਮੁੱਦਾ ਉਠਾਉਣ ਤੇ ਦਿੱਤਾ ਕਿ ਇਨ੍ਹਾਂ ਪੁਸਤਕਾਂ ਵਿੱਚ ਹਿੰਦੂ ਦੇਵੀ-ਦੇਵਤਿਆਂ ਬਾਰੇ ਘਟੀਆ ਤੇ ਅਸ਼ਲੀਲ ਸ਼ਬਦਾਵਲੀ ਦਾ ਪ੍ਰਯੋਗ ਕੀਤਾ ਗਿਆ ਹੈ ਅਤੇ ਭਗਵਾਨ ਰਾਮ ਸਮੇਤ ਹੋਰ ਦੇਵਤਿਆਂ ਬਾਰੇ ਅਸੱਭਿਆ ਸ਼ਬਦਾਵਲੀ ਵਰਤੀ ਗਈ ਹੈ ਜਿਸ ਨਾਲ ਲੋਕਾਂ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚੀ ਹੈ। ਇਸ ਮੁੱਦੇ ਤੇ ਕਿਸੇ ਕਮੇਟੀ ਤੋਂ ਪੜਤਾਲ ਕਰਵਾਉਣ ਜਾਂ ਛਾਣਬੀਣ ਕਰਨ ਤੋਂ ਬਿਨਾਂ ਹੀ ਮੁੱਖ਼ ਮੰਤਰੀ ਵੱਲੋਂ ਸੱਤਾ ਵਿਚਲੇ ਜੋਟੀਦਾਰਾਂ ਨੂੰ ਖ਼ੁਸ਼ ਰੱਖਣ ਲਈ ਪੁਸਤਕਾਂ ਤੇ ਪਾਬੰਦੀ ਲਾਉਣ ਤੇ ਕਾਨੂੰਨੀ ਕਾਰਵਾਈ ਕਰਨ ਦਾ ਭਾਜਪਾ ਮੈਂਬਰਾਂ ਨੇ ਮੇਜਾਂ ਥਪਥਪਾ ਕੇ ਸਵਾਗਤ ਕੀਤਾ ਤੇ ਖ਼ੁਸ਼ੀ ਮਨਾਈ। ਇਹ ਦਿਨ ਨਿਸ਼ਚੈ ਹੀ ਪੰਜਾਬ ਅਸੈਂਬਲੀ ਅੰਦਰ ਵਾਪਰਨ ਵਾਲਾ ਮੰਦਭਾਗਾ ਦਿਨ ਸੀ।

ਜਿਨ੍ਹਾਂ ਦੋ ਕਿਤਾਬਾਂ ਬਾਰੇ ਇਤਰਾਜ਼ ਪ੍ਰਗਟ ਕੀਤਾ ਗਿਆ ਹੈ ਉਨ੍ਹਾਂ ਵਿੱਚੋਂ ਇੱਕ 'ਦੇਵ ਦੈਂਤ ਤੇ ਰੂਹਾਂ' ਨਾਂ ਦੀ ਪੁਸਤਕ ਸ੍ਰੀ ਲੰਕਾ ਦੇ ਮੂਲ ਨਿਵਾਸੀ ਤੇ ਪ੍ਰਸਿੱਧ ਲੇਖ਼ਕ ਡਾ. ਇਬਰਾਹਿਮ ਟੀ.ਕਾਵੂਰ ਵੱਲੋਂ 1978 ਵਿੱਚ ਲਿਖੀ ਗਈ ਸੀ ਤੇ ਤਰਕਸ਼ੀਲ ਸੁਸਾਇਟੀ ਪੰਜਾਬ ਨੇ 1984 ਵਿੱਚ ਇਸ ਦਾ ਅਨੁਵਾਦ ਪੰਜਾਬੀ ਵਿੱਚ ਛਾਪਿਆ ਸੀ। 'ਤਰਕਬਾਣੀ' ਨਾਂ ਦੀ ਪੁਸਤਕ ਮੇਘ ਰਾਜ ਮਿੱਤਰ ਵੱਲੋਂ ਸੰਪਾਦਿਤ ਕੀਤੀ ਗਈ ਸੀ ਜਿਸ ਵਿੱਚ ਦੇਸ਼ ਦੇ ਪ੍ਰਸਿੱਧ ਲੇਖ਼ਕਾਂ ਤੇ ਮੈਗ਼ਜ਼ੀਨਾਂ ਦੇ ਛਪੇ ਲੇਖ਼ ਸ਼ਾਮਲ ਕੀਤੇ ਗਏ ਸਨ। ਇਹ ਦੋਵੇਂ ਪੁਸਤਕਾਂ ਡੀ.ਪੀ.ਆਈ. ਪੰਜਾਬ ਵੱਲੋਂ ਪ੍ਰਵਾਨਿਤ ਹਨ। ਇਹ ਵੀ ਗੱਲ ਰਿਕਾਰਡ ਤੇ ਹੈ ਕਿ ਪਿਛਲੇ ਦੋ ਢਾਈ ਦਹਾਕਿਆਂ ਦੌਰਾਨ ਕਿਸੇ ਨੇ ਵੀ ਇਨ੍ਹਾਂ ਬਾਰੇ ਕੋਈ ਇਤਰਾਜ਼ ਨਹੀਂ ਜਤਾਇਆ ਫ਼ਿਰ ਹੁਣ ਕੀ ਸੱਪ ਸੁੰਘ ਗਿਆ ਹੈ ?

**ਵਿਰੋਧ ਦਾ ਕਾਰਣ** : ਸਾਡੇ ਦੇਸ਼ ਵਿੱਚ ਹਿੰਦੂਤਵ ਦਾ ਨਾਅਰਾ ਦੇਣ ਵਾਲੀ, ਘੱਟ ਗਿਣਤੀਆਂ ਖਿਲਾਫ਼ ਜ਼ਹਿਰੀਲਾ ਪ੍ਰਚਾਰ ਕਰਨ ਵਾਲੀ ਤੇ ਧਰਮ ਤੇ ਖ਼ਿੱਤਿਆਂ ਦੇ ਆਧਾਰ ਤੇ ਦੇਸ਼ ਵਿੱਚ ਵੰਡੀਆਂ ਪਾਉਣ ਲਈ ਲੋਕਾਂ ਨੂੰ ਭੜਕਾਉਣ ਵਾਲੀ ਭਾਜਪਾ ਦਾ ਮਨੋਰਥ ਇੱਥੇ 'ਹਿੰਦੂ ਰਾਜ' ਸਥਾਪਿਤ ਕਰਨਾ ਹੈ। ਉਸ ਦੀ ਇਸ ਮੰਦ ਭਾਵਨਾ ਨੂੰ ਸਾਕਾਰ ਕਰਨ ਲਈ ਅਗਿਆਨਤਾ, ਵਹਿਮਪ੍ਰਸਤੀ, ਅੰਧ ਵਿਸ਼ਵਾਸ, ਪਿਛਲੇ ਜਨਮਾਂ ਤੇ ਕਰਮਾਂ ਦੇ ਫ਼ਲ ਦਾ ਸਿਧਾਂਤ, ਕਿਸਮਤ, ਜਾਦੂ ਟੂਣੇਂ, ਗ੍ਰਹਿ, ਭੂਤ-ਪ੍ਰੇਤ, ਬੁੱਤ ਤੇ ਮੂਰਤੀ ਪੂਜਾ, ਸਤੀ ਪ੍ਰਥਾ, ਜਾਤ-ਪਾਤ ਤੇ ਧਾਰਮਿਕ ਅਸਹਿਣਸ਼ੀਲਤਾ ਆਦਿ ਕਾਰਗਰ 'ਹਥਿਆਰਾਂ' ਵਜੋਂ ਵਰਤੇ ਜਾ ਸਕਦੇ ਹਨ। ਇਸ ਦੇ ਉਲਟ ਤਰਕ, ਵਿਗਿਆਨਕ ਨਿਯਮ, ਮਨੁੱਖ਼ ਲਈ ਮਨੁੱਖ਼ ਹੀ ਸ੍ਰੇਸ਼ਟ ਹੋਣ ਦਾ ਸਿਧਾਂਤ, ਧਰਮ ਨਿਰਪੱਖ਼ਤਾ, ਲੋਕ ਜਮਹੂਰੀਅਤ, ਸਮਾਜਿਕ ਵਿਕਾਸ ਦੇ ਨਿਯਮ ਅਤੇ ਮਨੁੱਖ਼ਾਂ ਦਾ ਆਪਣਾ ਭਵਿੱਖ਼ ਆਪ ਸਿਰਜਣ ਦਾ ਸਿਧਾਂਤ ਤੇ ਪ੍ਰਚਾਰ ਉਸ ਦੇ ਮੰਦੇ ਇਰਾਦਿਆਂ ਨੂੰ ਨੇਪਰੇ ਚਾੜ੍ਹਨ ਵਿੱਚ ਬਾਧਕ ਬਣਦੇ ਹਨ। ਇਸੇ ਕਾਰਣ ਹੀ ਇਹ ਉਸ ਨੂੰ ਫ਼ੁੱਟੀ ਅੱਖ਼ ਵੀ ਨਹੀਂ ਭਾਉਂਦੇ। ਉਨ੍ਹਾਂ ਦਾ ਸਾਰਾ ਜ਼ੋਰ ਅਤੇ ਪ੍ਰਚਾਰ ਮਨੁੱਖ਼ ਨੂੰ ਬੇਵੱਸ ਤੇ ਵਿਚਾਰਾ ਬਣਾਉਣ ਵਿੱਚ ਅਤੇ ਉਸ ਦਾ ਸਵੈ ਭਰੋਸਾ ਡੇਗਣ ਵਿੱਚ ਲਗਦਾ ਹੈ। ਇਹ ਪੁਸਤਕਾਂ ਤਰਕਸ਼ੀਲਾਂ ਵੱਲੋਂ ਲਿਖ਼ੀਆਂ ਨਹੀਂ ਗਈਆਂ, ਕੇਵਲ ਅਨੁਵਾਦਿਤ ਤੇ ਸੰਪਾਦਿਤ ਕੀਤੀਆਂ ਗਈਆਂ ਹਨ। ਇਸ ਲਈ ਤਰਕਸ਼ੀਲਾਂ ਵਿਰੁੱਧ ਕੁਝ ਵੀ ਨਹੀਂ ਹੈ ਪਰ ਇਹ ਵਹਿਮਾ ਭਰਮਾਂ, ਆਧਾਰਹੀਣ ਡਰ, ਆਵਾਗਮਨ ਤੇ ਆਤਮਾ ਦੇ ਸਿਧਾਂਤਾ, ਪਾਖ਼ੰਡਾਂ, ਕੁਰੀਤੀਆਂ, ਆਡੰਬਰੀ ਬਾਬਿਆਂ ਤੇ ਜੋਤਿਸ਼ੀਆਂ ਦੇ ਪਾਜ ਉਧੇੜਦੀਆਂ ਹਨ, ਜੋ ਭਾਜਪਾ ਦੀ ਨੀਤੀ ਨੂੰ ਰਾਸ ਵੀ ਨਹੀਂ ਤੇ ਸਵੀਕਾਰ ਵੀ ਨਹੀਂ। ਇਹ ਪੁਸਤਕਾਂ ਭਾਜਪਾ ਦੀ ਜਮਾਤੀ ਪਹੁੰਚ ਦਾ ਅਸਿੱਧੇ ਤੌਰ ਤੇ ਵਿਰੋਧ ਕਰਦੀਆਂ ਹਨ। ਇਸ ਕਰਕੇ ਜਮਾਤੀ ਸਾਹਿਤ ਹਨ ਤੇ ਅੰਤਿਮ ਰੂਪ ਵਿੱਚ ਮਜ਼ਦੂਰ ਪੱਖ਼ੀ ਸਾਹਿਤ ਹਨ। ਅਸੀਂ ਇਸ ਗੱਲ ਨਾਲ ਸਹਿਮਤ ਨਹੀਂ ਕਿ ਭਾਜਪਾ ਦਾ ਵਿਰੋਧ ਕਿਸੇ ਵਿਅਕਤੀਗਤ ਘਟਨਾ ਕਰਕੇ ਹੈ ਜਾਂ ਉਸ ਵੱਲੋਂ ਲਗਾਏ ਗਏ ਨਿਰਾਧਾਰ ਦੋਸ਼ਾਂ ਕਰਕੇ ਹੈ। ਭਾਜਪਾ ਦਾ ਵਿਲਕਣਾ, ਛਟਪਟਾਉਣਾ, ਕ੍ਰੋਧਿਤ ਹੋਣਾ ਤੇ ਪੁਸਤਕਾਂ ਤੇ ਪਾਬੰਦੀ ਲਾਉਣ ਲਈ ਵਾ-ਵੇਲਾ ਖ਼ੜ੍ਹਾ ਕਰਨਾ ਉਨ੍ਹਾਂ ਦੇ ਜਮਾਤੀ ਹਿਤਾਂ ਵਿੱਚੋਂ ਨਿਕਲਦਾ ਹੈ।

ਭਾਜਪਾ ਨੂੰ ਤਰਕ ਤੇ ਵਿਗਿਆਨ ਨਾਲ ਘ੍ਰਿਣਾ ਹੈ ਪਰ ਪੱਥਰ ਦੀਆਂ ਮੂਰਤੀਆਂ ਵੱਲੋਂ ਦੁੱਧ ਪੀਣ ਦੀਆਂ ਖ਼ਬਰਾਂ ਨੂੰ ਸਹੀ ਸਾਬਤ ਕਰਨ ਤੇ ਸੂਰਜ ਵੱਲ ਛਿੱਟੇ ਮਾਰ ਕੇ ਉੱਥੇ ਪਾਣੀ ਪਹੁੰਚਾਉਣ ਦੀਆਂ ਗੱਲਾਂ ਨੂੰ ਠੀਕ ਦੱਸਣ ਨਾਲ ਮੋਹ ਹੈ। ਜੇ ਵੇਲਾ ਵਿਹਾ ਚੁੱਕੀਆਂ ਜਮਾਤਾਂ ਦਾ ਕੋਈ ਚਾਕਰ ਇਹ ਸਥਾਪਿਤ ਕਰੇ ਕਿ ਗ਼ਰੀਬੀ, ਭੁੱਖ਼ਮਰੀ, ਦਰਿੱਦਰਤਾ, ਨਾਬਰਾਬਰੀ 'ਰੱਬੀ ਹੁਕਮ' ਹਨ ਤੇ ਇਨ੍ਹਾਂ ਵਿਰੁੱਧ ਲਿਖ਼ਣਾ

ਬਾਕੀ ਸਫ਼ਾ 33 'ਤੇ

# ਛਿਮਾਹੀ ਇਕੱਤਰਤਾ

**ਬਲਬੀਰ ਚੰਦ ਲੌਂਗੋਵਾਲ**

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਛਿਮਾਹੀ ਇਕੱਤਰਤਾ 7 ਜੂਨ 08 ਨੂੰ ਸ਼ਹੀਦ ਨਛੱਤਰ ਸਿੰਘ ਯਾਦਗਾਰੀ ਹਾਲ ਮੋਗਾ ਵਿਖੇ ਹੋਈ ਜਿਸ ਵਿੱਚ ਪੰਜਾਬ ਦੇ ਕੋਨੇ-ਕੋਨੇ ਤੋਂ ਇਕਾਈਆਂ ਦੇ ਡੈਲੀਗੇਟਾਂ, ਜ਼ੋਨ ਮੁਖੀਆਂ ਤੇ ਸੂਬਾ ਕਮੇਟੀ ਮੈਂਬਰਾਂ ਨੇ ਭਾਗ ਲਿਆ। ਰਜਿਸਟ੍ਰੇਸ਼ਨ ਉਪਰੰਤ ਪਹਿਲੇ ਸੈਸ਼ਨ ਵਿੱਚ ਪ੍ਰਸਿੱਧ ਚਿੰਤਕ ਡਾ. ਸੁਰਿੰਦਰ ਅਜਨਾਤ ਨੇ ਫ਼ਾਸ਼ੀਵਾਦ ਦੇ ਵਿਸ਼ੇ ਤੇ ਵਿਸਥਾਰ ਸਹਿਤ ਆਪਣੇ ਵਿਚਾਰ ਸਾਂਝੇ ਕੀਤੇ। ਪਹਿਲੇ ਸੈਸ਼ਨ ਦੀ ਪ੍ਰਧਾਨਗੀ ਜਥੇਬੰਦਕ ਵਿਭਾਗ ਦੇ ਮੁਖੀ ਰਾਜਿੰਦਰ ਭਦੌੜ ਤੇ ਵਿੱਤ ਵਿਭਾਗ ਦੇ ਮੁਖੀ ਹੇਮ ਰਾਜ ਸਟੈਨੋ ਨੇ ਕੀਤੀ। ਡਾ. ਅਜਨਾਤ ਨੇ ਤਰਕਯੁਕਤ ਢੰਗ ਨਾਲ ਦੱਸਿਆ ਕਿ ਫ਼ਾਸ਼ੀਵਾਦੀ ਫ਼ਲਸਫ਼ਾ ਵਿਚਾਰਵਾਦੀ ਹੁੰਦਾ ਹੈ ਜਿਸ ਦਾ ਜੀਵਨ ਦੇ ਯਥਾਰਥ ਨਾਲ ਕੋਈ ਸਬੰਧ ਨਹੀਂ। ਧਰਮ ਗ੍ਰੰਥਾਂ ਵਿੱਚ ਕਹੇ ਗਏ ਵਿਚਾਰ ਫ਼ਾਸ਼ੀਵਾਦ ਨੂੰ ਉਭਾਰਦੇ ਹਨ। ਇਨ੍ਹਾਂ ਗ੍ਰੰਥਾਂ ਨੇ ਸਮਾਜਿਕ ਕਾਣੀ ਵੰਡ ਨੂੰ ਵੀ ਜਾਇਜ਼ ਠਹਿਰਾਇਆ ਹੈ। ਕਿਸੇ ਧਰਮ ਗ੍ਰੰਥ ਤੇ ਖ਼ੋਜ ਨਾ ਕਰਨ ਦੇਣਾ ਵੀ ਫ਼ਾਸ਼ੀਵਾਦ ਦਾ ਹੀ ਇੱਕ ਰੂਪ ਹੈ। ਮਨੂੰ ਸਮ੍ਰਿਤੀ ਵਿੱਚ ਇਹ ਲਿਖਿਆ ਹੈ ਕਿ ਜੋ ਲੋਕ ਦਲੀਲ ਨਾਲ ਧਰਮ ਦਾ ਵਿਰੋਧ ਕਰਦੇ ਹਨ ਉਨ੍ਹਾਂ ਦਾ ਬਾਈਕਾਟ ਕੀਤਾ ਜਾਣਾ ਚਾਹੀਦਾ ਹੈ। ਡਾ.ਅਜਨਾਤ ਨੇ ਆਖਿਆ ਕਿ ਇੱਕ ਪਾਸੇ ਭਾਰਤੀ ਸੰਵਿਧਾਨ ਵਿੱਚ ਭਾਰਤ ਨੂੰ ਇੱਕ ਧਰਮ ਨਿਰਪੱਖ ਰਾਜ ਦੱਸਿਆ ਗਿਆ ਹੈ ਪਰ ਦੂਸਰੇ ਪਾਸੇ ਇੱਥੋਂ ਦੇ ਹੁਕਮਰਾਨ ਹੱਜ ਲਈ, ਮਾਨ ਸ੍ਰੋਵਰ ਮੰਦਰ ਦੀ ਯਾਤਰਾ ਆਦਿ ਲਈ ਸਬਸਿਡੀਆਂ ਦੇ ਕੇ ਧਰਮ ਨਿਰਪੱਖਤਾ ਦੀਆਂ ਧੱਜੀਆਂ ਉਡਾ ਰਹੇ ਹਨ। ਭਾਜਪਾ ਹਿੰਦੂ ਰਾਸ਼ਟਰ ਦੀ ਸਥਾਪਤੀ ਲਈ ਕਲਪਿਤ ਹਿੰਦੂ ਸੰਸਕ੍ਰਿਤੀ ਨੂੰ ਨੈਤਿਕਤਾ ਦੇ ਤੌਰ ਤੇ ਉਭਾਰ ਕੇ ਫ਼ਾਸ਼ੀਵਾਦ ਨੂੰ ਉਭਾਰ ਰਹੀ ਹੈ। ਜਾਤ ਪਾਤ ਵੀ ਫ਼ਾਸ਼ੀਵਾਦ ਦਾ ਇੱਕ ਰੂਪ ਹੈ। ਜ਼ਰੂਰਤਾਂ ਤੋਂ ਧਿਆਨ ਲਾਂਭੇ ਕਰਕੇ ਨੌਜਵਾਨਾਂ ਨੂੰ ਫ਼ਾਸ਼ੀਵਾਦ ਦੇ ਰਾਹ ਤੋਰਿਆ ਜਾ ਰਿਹਾ ਹੈ। ਮੀਡੀਆ ਧਾਰਮਿਕ ਚੈਨਲਾਂ ਰਾਹੀਂ ਪਰਲੋ, ਦੁਨੀਆਂ ਦੇ ਨਸ਼ਟ ਹੋਣ ਤੇ ਲੋਕ ਪ੍ਰਲੋਕ ਦੇ ਡਰਾਵੇ ਦੇ ਕੇ ਲੋਕਾਂ ਦੀ ਮਾਨਸਿਕਤਾ ਨੂੰ ਕਮਜ਼ੋਰ ਬਣਾ ਰਿਹਾ ਹੈ। ਜਾਤੀਵਾਦੀ, ਭਾਸ਼ਾਵਾਦੀ, ਇਲਾਕਾਵਾਦੀ, ਧਾਰਮਿਕ ਸੰਕਲਪ ਫ਼ਾਸ਼ੀਵਾਦੀ ਰੁਝਾਨ ਪੈਦਾ ਕਰਨ ਦੇ ਨਾਲ-ਨਾਲ ਉਨ੍ਹਾਂ ਦੀ ਗਤੀ ਤੇਜ਼ ਕਰਦੇ ਹਨ।

ਧਰਮ ਦੇ ਤਿੰਨ ਰੂਪ ਹਨ : ਧਰਮ ਦੀ ਫ਼ਿਲਾਸਫ਼ੀ, ਧਾਰਮਿਕ ਚਿੰਨ੍ਹ ਤੇ ਧਰਮ ਦਾ ਨੈਤਿਕ ਪ੍ਰਚਾਰ। ਧਰਮ ਦੇ ਪਹਿਲੇ ਦੋ ਰੂਪਾਂ ਨਾਲ ਤਰਕਸ਼ੀਲ, ਵਿਗਿਆਨਕ ਵਿਚਾਰਧਾਰਾ ਦੇ ਲੋਕਾਂ ਦਾ ਵਿਰੋਧ ਹੈ। ਸੱਤਾ ਧਾਰੀ ਰਾਜਿਆਂ ਨੇ ਹਮੇਸ਼ਾ ਆਪਣੇ ਹਿਤਾਂ ਅਨੁਸਾਰ ਇਨ੍ਹਾਂ ਦੀ ਵਿਆਖਿਆ ਕੀਤੀ ਹੈ। ਡਾ.ਅਜਨਾਤ ਨੇ ਸਪਸ਼ਟ ਕੀਤਾ ਕਿ ਫ਼ਾਸ਼ਿਸਟ ਹਮੇਸ਼ਾ ਦਲੀਲ ਤੋਂ ਕੋਰੇ ਹੁੰਦੇ ਹਨ। ਜਿਹੜੀ ਗੱਲ ਉਨ੍ਹਾਂ ਦੇ ਹਿਤਾਂ ਦੇ ਵਿਰੁੱਧ ਜਾਂਦੀ ਹੈ, ਉਸ ਨੂੰ ਦਬਾਉਣ ਲਈ ਉਹ ਗੁੰਡਾਗਰਦੀ ਕਰਦੇ ਹਨ। ਹਿਟਲਰ ਨੂੰ ਹਿੰਦੂ ਫ਼ਾਸ਼ੀਵਾਦੀ ਆਪਣਾ ਗੁਰੂ ਮੰਨਦੇ ਹਨ। ਡਾ.ਅਜਨਾਤ ਨੇ ਫ਼ਾਸ਼ੀਵਾਦ ਖਿਲਾਫ਼ ਅਗਾਂਹਵਧੂ ਤਾਕਤਾਂ ਵੱਲੋਂ ਸੰਘਰਸ਼ ਤੇਜ਼ ਕਰਨ ਲਈ ਕੁਝ ਸੁਝਾਅ ਵੀ ਪੇਸ਼ ਕੀਤੇ। ਇਸ ਵਿਸ਼ੇ ਤੇ ਆਪਣੇ ਵਿਚਾਰ ਪੇਸ਼ ਕਰਦਿਆਂ ਹੇਮ ਰਾਜ ਸਟੈਨੋ ਨੇ ਆਖਿਆ ਕਿ ਜਰਮਨੀ ਵਿੱਚ ਫ਼ਾਸ਼ੀਵਾਦ ਤੇ ਹਿੰਦੂਤਵੀ ਫ਼ਾਸ਼ੀਵਾਦ ਵਿੱਚ ਕੁਝ ਅੰਤਰਾਂ ਦੇ ਬਾਵਜੂਦ ਜ਼ਿਆਦਾ ਗੱਲਾਂ ਸਾਂਝੀਆਂ ਹਨ। ਉਨ੍ਹਾਂ ਇਸ ਗੱਲ ਵੀ ਚਰਚਾ ਕੀਤੀ ਕਿ ਫ਼ਾਸ਼ੀਵਾਦ ਆਉਂਦਾ ਕਿਉਂ ਹੈ? ਸੰਕਟ ਕਾਲੀਨ ਹਾਲਤਾਂ ਵਿੱਚ ਜਦੋਂ ਲੋਕ ਪੱਖੀ ਲਹਿਰਾਂ ਉਠਦੀਆਂ ਹਨ ਤਾਂ ਇਹ ਉੱਭਰਦਾ ਹੈ। ਭਾਰਤ ਦੇ ਫ਼ਾਸ਼ੀਵਾਦੀ 'ਅਖੰਡ ਭਾਰਤ' ਦਾ ਨਾਅਰਾ ਦਿੰਦੇ ਹਨ। ਉਹ ਇਸ ਦੇ ਉਭਾਰ ਲਈ ਕੁਝ ਖ਼ਾਸ ਗੱਲਾਂ ਨੂੰ ਉਭਾਰਦੇ ਹਨ ਜਿਵੇਂ ਭਾਰਤ ਵਿੱਚ ਰਾਮ ਸੇਤੂ, ਰਾਮ ਮੰਦਰ ਤੇ ਗੰਗਾ ਆਦਿ ਨੂੰ ਉਭਾਰਿਆ ਜਾ ਰਿਹਾ ਹੈ। ਹਿਟਲਰ, ਮੁਸੋਲਿਨੀ ਵਰਗੇ ਫ਼ਾਸ਼ੀਵਾਦੀਆਂ ਵਾਂਗ ਭਾਰਤ ਦੇ ਫ਼ਾਸ਼ੀਵਾਦੀ ਅੱਗੇ ਆ ਰਹੇ ਹਨ। ਪਿਛਲੇ ਦਿਨੀਂ ਹੋਈਆਂ ਬਲਾਕ ਸੰਮਤੀ ਜ਼ਿਲ੍ਹਾ ਪ੍ਰੀਸ਼ਦ ਚੋਣਾਂ ਵਿੱਚ ਹਾਕਮ ਧਿਰ ਵੱਲੋਂ ਬੂਥਾਂ ਤੇ ਕਬਜ਼ੇ ਕਰਨ ਦੀਆਂ ਖ਼ਬਰਾਂ ਫ਼ਾਸ਼ੀਵਾਦ ਦਾ ਪਹਿਲਾ ਲੱਛਣ ਹਨ। ਸਟੈਨੋ ਨੇ ਫ਼ਾਸ਼ੀਵਾਦ ਖਿਲਾਫ਼ ਸਮਝ ਬਣਾ ਕੇ ਸਿਧਾਂਤਕ ਲੜਾਈ ਤੇਜ਼ ਕਰਨ ਦੇ ਅਮਲ ਨੂੰ ਅੱਗੇ ਵਧਾਉਣ ਦੀ ਲੋੜ ਤੇ ਜ਼ੋਰ ਦਿੱਤਾ।

**ਦੂਸਰਾ ਸੈਸ਼ਨ :** ਇਸ ਸੈਸ਼ਨ ਦੀ ਪ੍ਰਧਾਨਗੀ ਅੰਤਰ ਰਾਸ਼ਟਰੀ ਤਾਲਮੇਲ ਵਿਭਾਗ ਦੇ ਮੁਖੀ ਬਲਵਿੰਦਰ ਬਰਨਾਲਾ, ਪ੍ਰਕਾਸ਼ਨ ਵਿਭਾਗ ਦੇ ਮੁਖੀ ਸੁਖਵਿੰਦਰ ਬਾਗਪੁਰ ਤੇ ਸੱਭਿਆਚਾਰ ਵਿਭਾਗ ਦੇ ਮੁਖੀ ਸੁਖਦੇਵ ਫ਼ਗਵਾੜਾ ਨੇ ਕੀਤੀ। ਇਸ ਸੈਸ਼ਨ ਵਿੱਚ 'ਫ਼ਾਜ਼ਿਲਕਾ ਵਿਵਾਦ' ਵਿਸ਼ੇ ਤੇ ਚਰਚਾ ਕੀਤੀ ਗਈ। ਚਰਚਾ ਦਾ ਆਗਾਜ਼ ਕਰਦਿਆਂ ਰਾਜਿੰਦਰ ਭਦੌੜ ਨੇ ਇਸ ਵਿਵਾਦ ਦੇ ਪੈਦਾ ਹੋਣ ਦੇ ਕਾਰਨ ਤੇ ਸੂਬਾ ਕਮੇਟੀ ਵੱਲੋਂ ਇਸ ਮਸਲੇ ਤੇ ਕੀਤੀਆਂ ਸਰਗਰਮੀਆਂ ਬਾਰੇ ਵਿਸਥਾਰ ਨਾਲ ਦੱਸਿਆ। ਇਸ ਵਿਸ਼ੇ ਤੇ ਹੋਈ ਵਿਚਾਰ ਚਰਚਾ ਵਿੱਚ ਹਰਿੰਦਰ ਲਾਲੀ, ਕੁਲਜੀਤ ਫ਼ਾਜ਼ਿਲਕਾ, ਜਸਵੰਤ ਜ਼ੀਰਖ, ਰਣਜੀਤ ਲੌਂਗੋਵਾਲ, ਹੇਮ ਰਾਜ ਸਟੈਨੋ, ਬਲਵਿੰਦਰ ਬਰਨਾਲਾ, ਨਿਰਮਲ ਸਿੰਘ ਫ਼ਰੀਦਕੋਟ, ਭੂਰਾ ਸਿੰਘ ਮਹਿਮਾ ਸਰਜਾ, ਜੋਗਿੰਦਰ ਗੋਪਾਲਪੁਰ, ਰਾਮ ਲੁਭਾਇਆ ਜਲੰਧਰ, ਜਸਵਿੰਦਰ ਫ਼ਗਵਾੜਾ, ਜਸਵਿੰਦਰ ਪਟਵਾਰੀ, ਹਰਿੰਦਰ ਕੌਰ ਅੰਮ੍ਰਿਤਸਰ, ਭਗਤ ਸਿੰਘ ਲਾਧੂਕਾ ਮੰਡੀ, ਮਾ.ਪਰਮਵੇਦ, ਹਰਦੇਵ ਰਾਠੀ, ਰਾਮ ਕੁਮਾਰ ਪਟਿਆਲਾ ਤੇ ਸ਼ਮਸ਼ੇਰ ਸਿੰਘ ਕਾਲਾਂਵਾਲੀ ਨੇ ਭਾਗ ਲਿਆ। ਬੁਲਾਰਿਆਂ ਵੱਲੋਂ ਪੇਸ਼ ਕੀਤੇ ਗਏ ਵਿਚਾਰਾਂ ਤੇ ਸੁਝਾਵਾਂ ਦੇ ਆਧਾਰ ਤੇ ਪ੍ਰਧਾਨਗੀ ਮੰਡਲ ਵੱਲੋਂ ਇਸ ਵਿਵਾਦ ਦੇ ਹੱਲ ਲਈ



ਸੂਬਾ ਕਮੇਟੀ ਵੱਲੋਂ ਕੀਤੇ ਗਏ ਕਾਰਜਾਂ ਤੇ ਤਸੱਲੀ ਦਾ ਪ੍ਰਗਟਾਵਾ ਕੀਤਾ ਗਿਆ। ਪ੍ਰਧਾਨਗੀ ਮੰਡਲ ਵੱਲੋਂ ਇਸ ਵਿਸ਼ੇ ਤੇ ਹੋਈ ਬਹਿਸ ਨੂੰ ਸਮੇਟਦਿਆਂ ਸੁਖਦੇਵ ਫ਼ਗਵਾੜਾ ਨੇ ਆਖਿਆ ਕਿ ਤਰਕਸ਼ੀਲ ਮੈਂਬਰਾਂ ਨੂੰ ਸਿੱਖਿਅਤ ਕਰਨ ਲਈ ਵੱਧ ਤੋਂ ਵੱਧ ਸੈਮੀਨਾਰ ਤੇ ਵਰਕਸ਼ਾਪਾਂ ਦਾ ਆਯੋਜਨ ਕਰਨਾ ਚਾਹੀਦਾ ਹੈ। ਇਸ ਤਰ੍ਹਾਂ ਦੇ ਵਿਵਾਦਾਂ ਵਿੱਚ ਕਾਨੂੰਨੀ ਚਾਰਾਜੋਈ ਤੇ ਜਨਤਕ ਸਰਗਰਮੀਆਂ ਦੇ ਦੋਵੇਂ ਢੰਗ ਅਪਨਾਉਣੇ ਚਾਹੀਦੇ ਹਨ। ਘੱਟ ਖਰਚ ਵਾਲੇ ਪ੍ਰੋਗਰਾਮ ਵਧੇਰੇ ਕਰਨੇ ਚਾਹੀਦੇ ਹਨ। ਸੁਸਾਇਟੀ ਨੂੰ ਸਮਾਜਿਕ ਮੁੱਦਿਆਂ ਨਾਲ ਜੁੜ ਕੇ ਵੀ ਸਰਗਰਮੀਆਂ ਕਰਨੀਆਂ ਚਾਹੀਦੀਆਂ ਹਨ।

**ਤੀਸਰਾ ਸੈਸ਼ਨ :** ਇਸ ਸੈਸ਼ਨ ਦੀ ਪ੍ਰਧਾਨਗੀ ਸਾਹਿਤ ਵਿਭਾਗ ਦੇ ਮੁਖੀ ਭੂਰਾ ਸਿੰਘ ਮਹਿਮਾ ਸਰਜਾ, ਕਾਨੂੰਨ ਵਿਭਾਗ ਦੇ ਮੁਖੀ ਹਰਿੰਦਰ ਲਾਲੀ ਤੇ ਮੀਡੀਆ ਵਿਭਾਗ ਦੇ ਮੁਖੀ ਬਲਵੀਰ ਚੰਦ ਲੌਂਗੋਵਾਲ ਨੇ ਕੀਤੀ। ਇਸ ਸੈਸ਼ਨ ਵਿੱਚ ਤਰਕਸ਼ੀਲ ਮੈਗਜ਼ੀਨ ਸਬੰਧੀ ਵਿਚਾਰ ਚਰਚਾ ਕੀਤੀ ਗਈ। ਵਿਚਾਰ ਚਰਚਾ ਵਿੱਚ ਹਰਿੰਦਰ ਕੁਮਾਰ ਬਠਿੰਡਾ, ਕੁਲਜੀਤ ਅਬੋਹਰ, ਪਰਮਵੇਦ, ਨਰਿੰਦਰ ਕੌਰ, ਕੁਲਵਿੰਦਰ ਸਿੰਘ ਮਲੋਟ, ਸੁਮੀਤ ਸਿੰਘ ਅੰਮ੍ਰਿਤਸਰ, ਗੁਰਪ੍ਰੀਤ ਸ਼ਹਿਣਾ, ਹਰਚੰਦ ਭਿੰਡਰ, ਜਸਵਿੰਦਰ ਫ਼ਗਵਾੜਾ, ਹੇਮ ਰਾਜ ਸਟੈਨੋ, ਅਮਨ ਪ੍ਰੀਤ ਜੱਗੋਵਾਲ ਤੇ ਰਣਜੀਤ ਸਿੰਘ ਬਠਿੰਡਾ ਨੇ ਮੈਗਜ਼ੀਨ ਸਬੰਧੀ ਆਪਣੇ ਵਿਚਾਰ ਪੇਸ਼ ਕੀਤੇ। ਮੈਗਜ਼ੀਨ ਦੇ ਸੰਪਾਦਕੀ ਬੋਰਡ ਦੇ ਮੈਂਬਰਾਂ, ਰਾਮ ਸਵਰਨ ਸਿੰਘ ਲੱਖੇਵਾਲੀ ਤੇ ਜਸਵੰਤ ਮੁਹਾਲੀ ਨੇ ਮੈਗਜ਼ੀਨ ਦੇ ਸੰਪਾਦਮ ਤੇ ਪ੍ਰਕਾਸ਼ਨ ਸਬੰਧੀ ਆਉਂਦੀਆਂ ਸਮੱਸਿਆਵਾਂ ਸਾਂਝੀਆਂ ਕੀਤੀਆਂ। ਪ੍ਰਧਾਨਗੀ ਮੰਡਲ ਵੱਲੋਂ ਆਏ ਵਿਚਾਰਾਂ ਤੇ ਸੁਝਾਵਾਂ ਨੂੰ ਸਮੇਟਦਿਆਂ ਬਲਵੀਰ ਚੰਦ ਲੌਂਗੋਵਾਲ ਨੇ ਆਖਿਆ ਕਿ ਮੈਗਜ਼ੀਨ ਤੇ ਤੱਤ, ਰੂਪ ਤੇ ਵਧੇਰੇ ਜ਼ੋਰ ਦੇਣ ਦੀ ਜ਼ਰੂਰਤ ਹੈ ਅਤੇ ਸ਼ੈਲੀ ਨੂੰ ਸਧਾਰਣ ਪਾਠਕ ਦੇ ਪੱਧਰ ਦੀ ਤੇ ਰੌਚਿਕ ਬਣਾਉਣ ਦੀ ਜ਼ਰੂਰਤ ਹੈ। ਮੈਗਜ਼ੀਨ ਵਿੱਚ ਬੱਚਿਆਂ ਦਾ ਕਾਲਮ ਨਿਰੰਤਰ ਜਾਰੀ ਰਹਿਣਾ ਚਾਹੀਦਾ ਹੈ ਤੇ ਔਰਤਾਂ ਦੇ ਮਸਲਿਆਂ ਤੇ ਕਾਲਮ ਸ਼ੁਰੂ ਹੋਣਾ ਚਾਹੀਦਾ ਹੈ। ਜਥੇਬੰਦੀ ਅੰਦਰ ਕਿਸੇ ਵੀ ਪੱਧਰ ਤੇ ਵਿਅਕਤੀਵਾਦੀ ਪਹੁੰਚ ਲਈ ਕੋਈ ਸਥਾਨ ਨਹੀਂ ਹੋਣਾ ਚਾਹੀਦਾ। ਮੈਗਜ਼ੀਨ ਦੀ ਗਿਣਤੀ ਵਧਾਉਣ ਦੇ ਨਾਲ-ਨਾਲ ਸਾਨੂੰ ਇਸ ਵਿੱਚ ਵਿਸ਼ਿਆਂ ਦੀ ਵੰਨ ਸੁਵੰਨਤਾ ਵੀ ਲਿਆਉਣੀ ਚਾਹੀਦੀ ਹੈ। ਸੁਸਾਇਟੀ ਦੇ ਕਾਡਰ ਨੂੰ ਲੇਖਾਂ, ਰਿਪੋਰਟਾਂ ਆਦਿ ਬਾਰੇ ਸੰਪਾਦਕੀ ਬੋਰਡ ਨੂੰ ਆਪਣੀਆਂ ਉਸਾਰੂ ਟਿੱਪਣੀਆਂ ਭੇਜਣੀਆਂ ਚਾਹੀਦੀਆਂ ਹਨ। ਉਨ੍ਹਾਂ ਵਿਰੋਧੀ ਸਾਹਿਤ ਵਧੇਰੇ ਜ਼ਿੰਮੇਵਾਰੀ ਨਾਲ ਪੜ੍ਹਨ ਤੇ ਵੀ ਜ਼ੋਰ ਦਿੱਤਾ। ਮੈਗਜ਼ੀਨ ਵਿੱਚ ਚਲੰਤ ਮਸਲਿਆਂ ਤੇ ਲੇਖ ਹੋਣੇ ਅਤਿ ਜ਼ਰੂਰੀ ਹਨ। **ਆਖਰੀ ਸੈਸ਼ਨ :** ਆਖਰੀ ਸੈਸ਼ਨ ਵਿੱਚ ਹਿਸਾਬ ਕਿਤਾਬ, ਨਵੇਂ ਸੀਰੀਅਲ ਤਿਆਰ ਕਰਨ ਬਾਰੇ, ਸੁਸਾਇਟੀ ਦੇ ਝੰਡੇ ਬਾਰੇ ਅਤੇ ਕੁਝ ਹੋਰ ਫੁਟਕਲ ਵਿਚਾਰਾਂ ਕੀਤੀਆਂ ਗਈਆਂ। ਅਮਰਦੀਪ ਖਮਾਣੋਂ ਨੇ 'ਤਰਕ ਦੀ ਸਾਣ 'ਤੇ' ਸੀਰੀਅਲ ਬਾਰੇ ਆਪਣੇ ਤਜਰਬੇ ਸਾਂਝੇ ਕੀਤੇ ਅਤੇ ਦਲਬੀਰ ਕਟਾਣੀ ਨੇ ਜਥੇਬੰਦੀ ਦੇ ਝੰਡੇ ਬਾਰੇ ਤਿਆਰ ਕਰਵਾਏ ਗਏ ਸਕੈੱਚਾਂ ਬਾਰੇ ਜਾਣਕਾਰੀ ਦਿੱਤੀ।

1 ਜੂਨ ਨੂੰ ਦੁਪਹਿਰ 12 ਵਜੇ ਸ਼ੁਰੂ ਹੋਈ ਇਹ ਇਕੱਤਰਤਾ ਲਗਾਤਾਰ ਅਹਿਮ ਵਿਚਾਰ-ਵਟਾਂਦਰਾ ਕਰਦੀ ਹੋਈ 8 ਜੂਨ ਨੂੰ ਸਵੇਰੇ 4 ਵਜੇ ਲੋਕਾਂ ਵਿੱਚ ਹੋਰ ਵਧੇਰੇ ਪ੍ਰਤੀਬਧਤਾ ਨਾਲ ਵਿਗਿਆਨਕ ਸੋਚ ਲੈ ਕੇ ਜਾਣ ਦਾ ਅਹਿਦ ਕਰਦੀ ਹੋਈ 'ਤਰਕਸ਼ੀਲ ਬਣੋ-ਤਰਕਸ਼ੀਲ ਸਾਹਿਤ ਪੜ੍ਹੋ' ਦੇ ਹੋਕੇ ਨਾਲ ਸਮਾਪਤ ਹੋਈ।

❑❑

*ਸਫ਼ਾ 23 ਦੀ ਬਾਕੀ...*

ਦੇਣ ਲਈ ਪਾਬੰਦ ਹੋਣਗੇ। ਪੰਜਾਬ ਦੇ ਇਸ ਐਕਟ ਨੂੰ 1963 ਵਿੱਚ ਪਾਸ ਕਰਨ ਦੇ ਬਾਵਜੂਦ ਵੀ ਅਜੇ ਤੱਕ ਇਸ ਨੂੰ ਠੀਕ ਢੰਗ ਨਾਲ ਲਾਗੂ ਨਹੀਂ ਕੀਤਾ ਗਿਆ। ਧਾਰਮਿਕ ਭਾਵਨਾਵਾਂ ਦੇ ਡਰ ਹੇਠ ਮੈਡੀਕਲ ਸਿੱਖਿਆ ਤੇ ਖ਼ੋਜਾਂ ਲਈ ਬਣੇ ਇਸ ਐਕਟ ਦੀ ਧਾਰਾ ਨੂੰ ਖ਼ੁਰਦ ਕੀਤਾ ਜਾ ਰਿਹਾ ਹੈ। ਮਾਨਵੀਂ ਸਰੀਰ ਦੀਆਂ ਅੰਦਰੂਨੀ ਬਾਰੀਕੀਆਂ ਤੇ ਬਿਮਾਰੀਆਂ ਬਾਰੇ ਹੋਰ ਵਧੇਰੇ ਗਿਆਨ ਪ੍ਰਾਪਤ ਕਰਨ ਲਈ ਇਸ ਐਕਟ ਨੂੰ ਇਮਾਨਦਾਰੀ ਤੇ ਦ੍ਰਿੜ ਇੱਛਾ ਸ਼ਕਤੀ ਨਾਲ ਲਾਗੂ ਕਰਨ ਦੀ ਲੋੜ ਹੈ। ਇਸ ਐਕਟ ਦੇ ਠੀਕ ਢੰਗ ਨਾਲ ਲਾਗੂ ਹੋਣ ਤੇ ਬੰਦਾ ਮੌਤ ਉਪਰੰਤ ਵੀ ਸਮਾਜ ਦੇ ਕੰਮ ਆ ਸਕੇਗਾ।

❑❑

*ਸਫ਼ਾ 31 ਦੀ ਬਾਕੀ...*

ਤੇ ਬੋਲਣਾ ਪਾਪ ਹੈ ਤਾਂ ਭਾਜਪਾ ਤੇ ਇਸ ਦੇ ਜੁੰਡੀ ਦਾਰ ਜਿਹੇ ਬੰਦੇ ਨੂੰ ਸਨਮਾਨਿਤ ਕਰਨ ਤੱਕ ਜਾਣਗੇ। ਬੁਨਿਆਦ ਪ੍ਰਸਤ ਤੇ ਕੱਟੜ ਪੰਥੀ ਸ਼ਕਤੀਆਂ ਨੇ ਹਰ ਦੌਰ ਵਿੱਚ ਹੀ ਗਿਆਨ ਵਿਗਿਆਨ ਤੇ ਸਮਾਜਿਕ ਸੱਚ ਦੀ ਵਿਰੋਧਤਾ ਕੀਤੀ ਹੈ ਤਾਂ ਜੋ ਉਨ੍ਹਾਂ ਦੇ ਸਿਧਾਂਤ ਤੇ ਰਾਜ ਦੀ ਉਮਰ ਲੰਬੀ ਹੋ ਸਕੇ। ਬੜਾ ਚਿਰ ਧਰਤੀ ਨੂੰ ਚਪਟੀ, ਸਥਿਰ ਤੇ ਬਲਦ ਦੇ ਸਿੰਗਾਂ ਤੇ ਖੜ੍ਹੀ ਤੇ ਸੂਰਜ ਇਸ ਦੇ ਦੁਆਲੇ ਘੁੰਮਦਾ ਦੱਸਿਆ ਗਿਆ ਸੀ ਜਦੋਂ ਇੱਕ ਮਹਾਨ ਵਿਗਿਆਨੀ ਨੇ ਇਹ ਤੱਥ ਸਾਹਮਣੇ ਲਿਆਂਦਾ ਕਿ ਧਰਤੀ ਗੋਲ ਹੈ ਤੇ ਸੂਰਜ ਦੁਆਲੇ ਘੁੰਮਦੀ ਹੈ ਤਾਂ ਪਿਛਾਖੜੀ ਤੱਤਾਂ ਨੇ ਉਸ ਵਿਰੁੱਧ ਜਿਹਾਦ ਖੜ੍ਹਾ ਕਰ ਦਿੱਤਾ ਤੇ ਉਸ ਵਿਗਿਆਨੀ ਨੂੰ ਸੱਚ ਦੀ ਖ਼ੋਜ ਕਰਨ ਬਦਲੇ ਸਜ਼ਾ ਦਿੱਤੀ ਗਈ। ਅਜਿਹੀਆਂ ਗੱਲਾਂ ਨਾਲ ਮਾਨਵੀਂ ਇਤਿਹਾਸ ਭਰਿਆ ਪਿਆ ਹੈ। ਇਸ ਲਈ ਭਾਜਪਾ ਤੇ ਪੰਜਾਬ ਸਰਕਾਰ ਦੀ ਇਸ ਗ਼ੈਰ ਜਮਹੂਰੀ ਕਾਰਵਾਈ ਨੂੰ ਜਮਾਤੀ ਦ੍ਰਿਸ਼ਟੀਕੋਣ ਤੋਂ ਵੇਖਣ ਤੇ ਇਸ ਵਿਰੁੱਧ ਜਮਾਤੀ ਵਿਰੋਧ ਉਸਾਰਨ ਦੀ ਲੋੜ ਹੈ। **(ਨਵਾਂ ਜ਼ਮਾਨਾ)**

❑❑

## ਮਨੋਰੋਗ ਮਾਹਿਰ ਦੀ ਕਲਮ 'ਤੋਂ

**? ਸਾਡਾ ਲੜਕਾ ਨੌਵੀਂ ਕਲਾਸ ਵਿੱਚ ਪੜ੍ਹਦਾ ਹੈ, ਅੱਜ ਕੱਲ੍ਹ ਉਹ ਸਕੂਲ ਨਹੀਂ ਜਾਂਦਾ, ਅਸੀਂ ਪੜ੍ਹੇ ਲਿਖੇ ਮਾਂ-ਬਾਪ ਹਾਂ, ਬਹੁਤ ਪ੍ਰੇਸ਼ਾਨ ਹਾਂ, ਕੀ ਕਰੀਏ।**

**ਰਸ਼ਪਾਲ ਕੌਰ, ਫ਼ਰੀਦਕੋਟ**

➤ ਬੱਚੇ ਦੇ ਸਕੂਲ ਨਾ ਜਾਣ ਦੇ ਬਹੁਤ ਸਾਰੇ ਕਾਰਣ ਹੋ ਸਕਦੇ ਹਨ। ਜ਼ਿਆਦਾਤਰ ਬੱਚਿਆਂ ਵਿੱਚ ਕਿਸੇ ਕਾਰਣ ਕਰਕੇ ਮਾਨਸਿਕ ਤਣਾਓ ਪੈਦਾ ਹੋ ਜਾਂਦਾ ਹੈ ਤੇ ਉਹ ਸਕੂਲ ਜਾਣ ਨੂੰ ਬੋਝ ਸਮਝਦੇ ਹਨ ਅਤੇ ਕੰਨੀ ਕਤਰਾਉਣ ਲਗਦੇ ਹਨ। ਕਾਫ਼ੀ ਬੱਚਿਆਂ ਲਈ ਸਕੂਲ ਵਿੱਚ ਹੀ ਕੋਈ ਸਮੱਸਿਆ ਹੋ ਸਕਦੀ ਹੈ ਜਿਸ ਤਰ੍ਹਾਂ ਕਿ ਕਿਸੇ ਵਿਸ਼ੇ ਨੂੰ ਸਮਝਣ ਵਿੱਚ ਔਖਿਆਈ ਆਉਣੀ ਜਿਵੇਂ ਹਿਸਾਬ ਜਾਂ ਅੰਗਰੇਜੀ। ਜਦੋਂ ਬੱਚਾ ਇਨ੍ਹਾਂ ਵਿਸ਼ਿਆਂ ਵਿੱਚ ਬਾਕੀਆਂ ਨਾਲੋਂ ਪਛੜ ਜਾਂਦਾ ਹੈ ਤਾਂ ਉਹ ਅਧਿਆਪਕ ਦੀ ਕ੍ਰੋਪੀ ਦਾ ਨਿਸ਼ਾਨਾ ਬਣਨ ਲਗਦਾ ਹੈ ਤੇ ਸਮੱਸਿਆ ਵਧ ਜਾਂਦੀ ਹੈ ਅਤੇ ਅੰਤ ਵਿੱਚ ਸਕੂਲ ਜਾਣ ਤੋਂ ਨਾਂਹ ਕਰ ਦਿੰਦਾ ਹੈ। ਕੁਝ ਬੱਚੇ ਜ਼ਿਆਦਾ ਹੁਸ਼ਿਆਰ ਨਹੀਂ ਹੁੰਦੇ। ਉਨ੍ਹਾਂ ਦੀ ਬੁੱਧੀ ਔਸਤਨ ਜਾਂ ਉਸ ਤੋਂ ਵੀ ਘੱਟ ਦਰਜੇ ਦੀ ਹੁੰਦੀ ਹੈ। ਉਹ ਪੜ੍ਹਾਈ ਵਿੱਚ ਪੰਜਵੀਂ-ਛੇਵੀਂ ਜਮਾਤ ਤੋਂ ਉੱਖੜਨੇ ਸ਼ੁਰੂ ਹੋ ਜਾਂਦੇ ਹਨ। ਜੇ ਇਸ ਤਰ੍ਹਾਂ ਦਾ ਸ਼ੱਕ ਹੋਵੇ ਤਾਂ ਬੱਚੇ ਦਾ ਬੁੱਧੀ ਟੈਸਟ ਕਰਵਾਉਣਾ ਜਰੂਰੀ ਹੈ। ਜੋ ਕਿਸੇ ਵੀ ਕਲੀਨਿਕਲ ਸਾਇਕੌਲੋਜਿਸਟ ਕੋਲੋਂ ਕਰਵਾਇਆ ਜਾ ਸਕਦਾ ਹੈ। ਇਸ ਤੋਂ ਬਿਨਾਂ ਕੁਝ ਬੱਚੇ ਸਕੂਲ ਵਿਚਲੇ ਸ਼ਰਾਰਤੀ ਤੇ ਲੜਾਕੂ ਬੱਚਿਆਂ ਤੋਂ ਡਰਦੇ ਵੀ ਸਕੂਲ ਜਾਣ ਤੋਂ ਕਤਰਾਉਂਦੇ ਹਨ। ਕੁਝ ਬੱਚੇ ਦੇਖ਼ਣ ਨੂੰ ਠੀਕ ਲਗਦੇ ਹਨ ਪਰ ਉਹ ਉਦਾਸੀ ਰੋਗ (ਡਿਪ੍ਰੈਸ਼ਨ) ਜਾਂ ਖ਼ਬਤ ਰੋਗ (ਓ.ਸੀ.ਡੀ.) ਜਾਂ ਸਕੀਜ਼ੋਫ਼੍ਰੀਨੀਆ ਆਦਿ ਰੋਗਾਂ ਤੋਂ ਪੀੜਿਤ ਹੋ ਸਕਦੇ ਹਨ। ਬੱਚਿਆਂ ਵਿੱਚ ਮਨੋਰੋਗਾਂ ਦੇ ਲੱਛਣ ਪ੍ਰੌੜ ਵਿਅਕਤੀਆਂ ਤੋਂ ਵੱਖਰੇ ਹੋ ਸਕਦੇ ਹਨ ਜੋ ਕਈ ਵਾਰ ਸ਼ੁਰੂ-ਸ਼ੁਰੂ ਵਿੱਚ ਪਤਾ ਨਹੀਂ ਲਗਦਾ। ਕਹਿਣ ਦਾ ਭਾਵ ਹੈ ਕਿ ਸਕੂਲ ਨਾ ਜਾਣਾ ਵੀ ਕਿਸੇ ਪੜ੍ਹਾਈ ਤੇ ਸਕੂਲ ਸਬੰਧੀ ਸਮੱਸਿਆ ਦਾ ਜਾਂ ਕਿਸੇ ਮਨੋਰੋਗ ਦਾ ਲੱਛਣ ਹੀ ਹੁੰਦਾ ਹੈ। ਇਸ ਲਈ ਤੁਹਾਨੂੰ ਚਾਹੀਦਾ ਹੈ ਕਿ ਪਿਆਰ ਨਾਲ ਕਿਸੇ ਵੀ ਸਮੱਸਿਆ ਸਬੰਧੀ ਉਚਿਤ ਪੜਤਾਲ ਕਰੋ। ਸਕੂਲ ਜਾ ਕੇ ਕਲਾਸ ਅਧਿਆਪਕ ਨਾਲ ਵੀ ਵਿਚਾਰ ਵਟਾਂਦਰਾ ਕਰਨਾ ਚਾਹੀਦਾ ਹੈ ਤੇ ਲੋੜੀਂਦੇ ਉਪਾਅ ਕਰਨੇ ਚਾਹੀਦੇ ਹਨ। ਜੇ ਕੋਈ ਗੱਲ ਨਾ ਨਿਕਲੇ ਤਾਂ ਕਿਸੇ ਮਨੋਰੋਗ ਮਾਹਿਰ ਕੋਲ ਬੱਚੇ ਨੂੰ ਲੈ ਕੇ ਜਾਣਾ ਚਾਹੀਦਾ ਹੈ ਤੇ ਸਲਾਹ ਲੈਣੀ ਚਾਹੀਦੀ ਹੈ ਤਾਂ ਜੋ ਇਲਾਜ ਕਰਵਾਇਆ ਜਾ ਸਕੇ। ਕੁਝ ਘਰਾਂ ਵਿੱਚ ਮਾਂ-ਬਾਪ ਬਿਲਕੁਲ ਅਨਪੜ੍ਹ ਹੁੰਦੇ ਹਨ ਤੇ ਉਨ੍ਹਾਂ ਘਰਾਂ ਵਿੱਚ ਪੜ੍ਹਾਈ ਦਾ ਮਾਹੌਲ ਨਹੀਂ ਹੁੰਦਾ ਤੇ ਪੜ੍ਹਾਈ ਨੂੰ ਤਰਜੀਹ ਨਹੀਂ ਦਿੱਤੀ ਜਾਂਦੀ ਪਰ ਜੇ ਕਿਸੇ ਵੀ ਪੜ੍ਹੇ ਲਿਖੇ ਮਾਂ-ਬਾਪ ਦੇ ਘਰ ਬੱਚਾ ਸਕੂਲ ਨਹੀਂ ਜਾਂਦਾ ਤਾਂ ਇਹ ਇਕ ਗੰਭੀਰ ਸਮੱਸਿਆ ਹੈ। ਇਸ ਦਾ ਹੱਲ ਜਲਦੀ ਤੋਂ ਜਲਦੀ ਕਰਨਾ ਚਾਹੀਦਾ ਹੈ।

**? ਮੇਰੇ ਅੱਧੇ ਸਿਰ ਵਿੱਚ ਅਕਸਰ ਹੀ ਤੇਜ਼ ਦਰਦ ਹੁੰਦਾ ਰਹਿੰਦਾ ਹੈ, ਸੁਝਾਅ ਦਿਓ ਕੀ ਕਰਾਂ।**

**ਪ੍ਰੀਤਮ, ਪਟਿਆਲਾ**

➤ ਅੱਧੇ ਸਿਰ ਵਿੱਚ ਦਰਦ ਹੋਣ ਦੇ ਕਈ ਕਾਰਣ ਹੋ ਸਕਦੇ ਹਨ। ਸਭ ਤੋਂ ਆਮ ਕਾਰਣ ਮਾਈਗ੍ਰੇਨ ਦਾ ਸਿਰ ਦਰਦ ਹੈ। ਇਸ ਵਿੱਚ ਅੱਧੇ ਸਿਰ ਵਿੱਚ ਚੀਸਾਂ ਪੈ ਕੇ ਦਰਦ ਹੁੰਦਾ ਹੈ ਅਤੇ ਨਾਲ ਹੀ ਜੀ ਕੱਚਾ ਹੁੰਦਾ ਹੈ। ਇਹ ਦਰਦ ਕੁਝ ਘੰਟਿਆਂ ਤੋਂ ਲੈ ਕੇ ਕੁਝ ਦਿਨਾਂ ਤੱਕ ਜਾਰੀ ਰਹਿ ਸਕਦਾ ਹੈ। ਅੱਖ਼ਾਂ ਅੱਗੇ ਭੰਬੂ-ਤਾਰੇ ਨਜ਼ਰ ਆ ਸਕਦੇ ਹਨ, ਚੱਕਰ ਆ ਸਕਦੇ ਹਨ ਆਦਿ। ਕਈ ਵਾਰ ਇਹ ਦਰਦ ਪਨੀਰ, ਚਾਕਲੇਟ ਜਾਂ ਸੰਤਰਾ ਖ਼ਾਣ ਨਾਲ ਵੀ ਸ਼ੁਰੂ ਹੋ ਸਕਦਾ ਹੈ। ਧੁੱਪ ਵਿੱਚ ਫ਼ਿਰਨ ਅਤੇ ਸਫ਼ਰ ਕਰਨ ਨਾਲ ਵੀ ਸ਼ੁਰੂ ਹੋ ਸਕਦਾ ਹੈ। ਜੇ ਮਾਤਾ ਪਿਤਾ ਵਿੱਚ ਕਿਸੇ ਨੂੰ ਇਸ ਤਰ੍ਹਾਂ ਦੀ ਬਿਮਾਰੀ ਹੈ ਤਾਂ ਬੱਚਿਆਂ ਵਿੱਚ ਇਸ ਦੇ ਹੋਣ ਦੇ ਆਸਾਰ ਆਮ ਨਾਲੋਂ ਜ਼ਿਆਦਾ ਹੁੰਦੇ ਹਨ। ਮਾਈਗ੍ਰੇਨ ਦਾ ਸਿਰ ਦਰਦ ਯਕੀਨੀ ਤੌਰ ਤੇ ਸਿਰਫ਼ ਡਾਕਟਰ ਹੀ ਦੱਸ ਸਕਦਾ ਹੈ। ਪਛਾਣ ਹੋਣ ਤੋਂ ਬਾਅਦ ਇਸ ਦਾ ਇਲਾਜ ਕਰਵਾਉਣਾ ਚਾਹੀਦਾ ਹੈ ਅਤੇ ਡਾਕਟਰ ਦੁਆਰਾ ਸੁਝਾਈਆਂ ਕੁਝ ਐਮਰਜੈਂਸੀ ਦਵਾਈਆਂ ਆਪਣੇ ਕੋਲ ਹਮੇਸ਼ਾ ਰੱਖਣੀਆਂ ਚਾਹੀਦੀਆਂ ਹਨ ਜੋ ਲੋੜ ਪੈਣ ਤੇ ਲਈਆਂ ਜਾ ਸਕਦੀਆਂ ਹਨ। ਧੁੱਪ ਵਿੱਚ ਗ਼ਹਿਰੇ ਰੰਗ ਦੀਆਂ ਐਨਕਾਂ ਲਗਾ ਕੇ ਜਾਣਾ ਚਾਹੀਦਾ ਹੈ। ਜੋ ਵੀ ਚੀਜ਼ਾਂ ਜਿਵੇਂ ਪਨੀਰ, ਚਾਕਲੇਟ ਜਾਂ ਕੋਈ ਹੋਰ ਚੀਜ਼ ਜੋ ਤੁਹਾਡੇ ਦਰਦ ਨੂੰ ਸ਼ੁਰੂ ਕਰਦੀ ਹੋਵੇ, ਉਸ ਤੋਂ ਪ੍ਰਹੇਜ਼ ਰੱਖਣਾ ਚਾਹੀਦਾ ਹੈ। ਤਣਾਓ ਵੀ ਇਸ ਦਰਦ ਤੇ ਅਸਰ ਅੰਦਾਜ਼ ਹੋ ਸਕਦਾ ਹੈ। ਇਸ ਗੱਲ ਦਾ ਵੀ ਧਿਆਨ ਰੱਖਣਾ ਚਾਹੀਦਾ ਹੈ। ਸਫ਼ਰ ਕਰਨ ਤੋਂ ਇਕ ਘੰਟਾ ਪਹਿਲਾਂ ਡਾਕਟਰ ਵੱਲੋਂ ਸੁਝਾਈ ਹੋਈ ਗੋਲੀ ਲੈ ਕੇ ਹੀ ਸਫ਼ਰ ਕਰਨਾ ਚਾਹੀਦਾ ਹੈ। ਮਾਈਗ੍ਰੇਨ ਤੋਂ ਬਿਨਾਂ ਅੱਧੇ ਸਿਰ ਦਰਦ ਦੇ ਬਹੁਤ ਸਾਰੇ ਹੋਰ ਵੀ ਕਈ ਕਾਰਣ ਹੋ ਸਕਦੇ ਹਨ। ਜਿਸ ਤਰ੍ਹਾਂ ਸਿਰ ਵਿੱਚ ਰਸੌਲੀ ਹੋਣਾ, ਅੱਖ਼ ਵਿੱਚ ਕਾਲਾ ਮੋਤੀਆ ਹੋਣਾ, ਨਜ਼ਲੇ ਸਬੰਧੀ ਰੋਗ ਹੋਣਾ ਜਾਂ ਸਿਰ ਦੀਆਂ ਨਾੜਾਂ ਦੀਆਂ ਕੁਝ ਬਿਮਾਰੀਆਂ ਆਦਿ ਵੀ ਹੋ ਸਕਦੀਆਂ ਹਨ। ਇਸ ਲਈ ਸਿਰਦਰਦ ਲਈ ਤੁਹਾਨੂੰ ਕਿਸੇ ਵੀ ਸਿਆਣੇ ਡਾਕਟਰ ਜਾਂ ਮਨੋਰੋਗ ਮਾਹਿਰ ਡਾਕਟਰ ਜਾਂ ਨਿਰੋਲੌਜਿਸਟ ਨੂੰ ਦਿਖਾਉਣਾ ਚਾਹੀਦਾ ਹੈ। ਸਹੀ ਰੋਗ ਦੀ ਪਛਾਣ ਕਰਕੇ ਸਹੀ ਇਲਾਜ ਕਰਵਾਉਣਾ ਚਾਹੀਦਾ ਹੈ। ਡਾਈਟੀਸ਼ਨ ਨਾਲ ਰਾਇ ਕਰਕੇ ਆਪਣੀਆਂ ਖ਼ਾਣ ਆਦਤਾਂ ਵਿੱਚ ਵੀ ਸੁਧਾਰ ਕਰਨਾ ਚਾਹੀਦਾ ਹੈ। ਇਹ ਦੱਸਣ ਦੀ ਲੋੜ ਨਹੀਂ ਕਿ ਜੇ ਤੁਸੀਂ ਮੁਸ਼ੱਕਤ ਵਾਲਾ ਕੰਮ ਨਹੀਂ ਕਰਦੇ ਤਾਂ ਸੈਰ ਅਤੇ ਕਸਰਤ ਵੀ ਜਰੂਰੀ ਹੈ।

*✱ ਡ. ਬਲਵੰਤ ਸਿੰਘ ਸਿੱਧੂ, ਐਸੋਸੀਏਟ ਪ੍ਰੋਫ਼ੈਸਰ*
*ਸਾਇਕੈਟਰੀ ਵਿਭਾਗ, ਰਾਜਿੰਦਰਾ ਹਸਪਤਾਲ ਪਟਿਆਲਾ*



**? ਨਿਸ਼ਾਨੇ ਬਾਜ ਨਿਸ਼ਾਨਾ ਲਾਉਣ ਸਮੇਂ ਇੱਕ ਅੱਖ਼ ਬੰਦ ਕਿਉਂ ਕਰ ਲੈਂਦਾ ਹੈ।**

**ਪ੍ਰਵੀਨ ਸ਼ਰਮਾ, ਚੰਡੀਗੜ੍ਹ।**

➤ ਜਦੋਂ ਅਸੀਂ ਦੋਹਾਂ ਅੱਖਾਂ ਨਾਲ ਕਿਸੇ ਵਸਤੂ ਨੂੰ ਵੇਖਦੇ ਹਾਂ ਤਾਂ ਸਾਨੂੰ ਉਸ ਵਸਤੂ ਦੀ ਸਥਿਤੀ ਦਾ ਅੰਦਾਜ਼ਾ ਲੱਗ ਜਾਂਦਾ ਹੈ। ਭਾਵ ਇਹ ਕਿ ਉਸ ਵਸਤੂ ਦੀ ਦੂਰੀ ਦਾ ਸਹੀ ਅਨੁਮਾਨ ਤੇ ਸੇਧ ਦਾ ਮੋਟਾ ਅੰਦਾਜ਼ਾ ਲਗਦਾ ਹੈ। ਪਰ ਸੇਧ ਦੀ ਦੂਰੀ ਦਾ ਪਤਾ ਲਾਉਣ ਲਈ ਦੋ ਅੱਖਾਂ ਨਾਲ ਦੇਖਣ ਤੇ ਇੱਕ ਅੱਖ ਨਾਲ ਵੇਖਣ ਵਿੱਚ ਕਾਫ਼ੀ ਅੰਤਰ ਹੈ। ਦੂਰੀ ਦਾ ਸਹੀ ਅੰਦਾਜ਼ਾ ਦੋਹਾਂ ਅੱਖ਼ਾਂ ਨਾਲ ਵੇਖਣ ਤੇ ਸੇਧ ਦਾ ਸਹੀ ਅੰਦਾਜ਼ਾ ਇੱਕ ਅੱਖ ਨਾਲ ਹੀ ਜ਼ਿਆਦਾ ਸਹੀ ਲਗਦਾ ਹੈ। ਇੱਕ ਸਾਦੇ ਜਿਹੇ ਪ੍ਰਯੋਗ ਤੋਂ ਇਹ ਗੱਲ ਸਾਫ਼ ਹੋ ਜਾਵੇਗੀ। ਇੱਕ ਅੱਖ਼ ਕੇਂਦਰਿਤ ਕਰਕੇ ਆਪਣੀ ਉਂਗਲੀ ਨੂੰ ਕਿਸੇ ਵਸਤੂ ਵੱਲ ਸੇਧਿਤ ਕਰੋ, ਹੁਣ ਦੂਸਰੀ ਅੱਖ਼ ਖ਼ੋਲ ਲਵੋ। ਇਸ ਨਾਲ ਤੁਹਾਡੇ ਨਿਸ਼ਾਨੇ ਦੀ ਸੇਧ ਵਿਗੜ ਜਾਵੇਗੀ। ਇਸ ਪ੍ਰਯੋਗ ਨੂੰ ਦੁਹਰਾਓ। ਤੁਸੀਂ ਵੇਖੋਗੇ ਕਿ ਦੋਵੇਂ ਅੱਖਾਂ ਖੁੱਲ੍ਹੀਆਂ ਰੱਖਣ ਨਾਲ ਉਂਗਲੀ ਤੇ ਨਿਸ਼ਾਨਾ ਦੋਹਾਂ ਨੂੰ ਕੇਂਦਰਿਤ ਨਹੀਂ ਕੀਤਾ ਜਾ ਸਕਦਾ। ਜਦਕਿ ਇੱਕ ਅੱਖ ਨਾਲ ਤੁਸੀਂ ਇਹ ਅਸਾਨੀ ਨਾਲ ਕਰ ਸਕਦੇ ਹੋ। ਇੱਕ ਅੱਖ ਨਾਲ ਦੇਖਣ ਤੇ ਕਈ ਹੋਰ ਮੁਸ਼ਕਲਾਂ ਆਉਂਦੀਆਂ ਹਨ, ਆਪਣੀ ਇੱਕ ਅੱਖ਼ ਬੰਦ ਕਰਕੇ ਦੋਹਾਂ ਹੱਥਾਂ ਦੀ ਇੱਕ-ਇੱਕ ਉਂਗਲੀ ਮਿਲਾਉਣ ਦੀ ਕੋਸ਼ਿਸ਼ ਕਰੋ, ਅਜਿਹਾ ਕਰਨ ਵਿੱਚ ਤੁਹਨੂੰ ਕਾਫ਼ੀ ਪ੍ਰੇਸ਼ਾਨੀ ਹੋਵੇਗੀ ਕਿਉਂਕਿ ਇੱਕ ਅੱਖ਼ ਨਾਲ ਸਾਨੂੰ ਦੋਹਾਂ ਉਂਗਲਾਂ ਦੀ ਦੂਰੀ ਦਾ ਠੀਕ ਅੰਦਾਜ਼ਾ ਨਹੀਂ ਹੁੰਦਾ।

**? ਅੱਗ ਦੀਆਂ ਲਾਟਾਂ ਉੱਪਰ ਵੱਲ ਹੀ ਕਿਉਂ ਉੱਠਦੀਆਂ ਹਨ।**

**ਕੁਲਵਿੰਦਰ ਸਿੰਘ ਮਲੋਟ**

➤ ਅੱਗ ਦੀਆਂ ਲਾਟਾਂ ਹੋਣ ਜਾਂ ਹੋਰ ਕਿਸੇ ਤਰ੍ਹਾਂ ਦੀ ਲਾਟ (ਲਾਈਟਰ, ਮੋਮਬੱਤੀ ਆਦਿ) ਹੋਵੇ। ਇਹ ਗੱਲ ਸਭ ਤੇ ਲਾਗੂ ਹੁੰਦੀ ਹੈ ਪਰ ਇਸ ਸਵਾਲ ਦਾ ਉੱਤਰ ਜਾਨਣ ਤੋਂ ਪਹਿਲਾਂ ਸਾਨੂੰ ਇੱਕ ਹੋਰ ਨਿਯਮ ਦਾ ਗਿਆਨ ਹੋਣਾ ਜਰੂਰੀ ਹੈ, ਉਹ ਹੈ ਹਵਾ ਦੇ ਵਗਣ ਦੀ ਦਿਸ਼ਾ ਦਾ ਨਿਯਮ। ਹਵਾ ਦਾ ਰੁਖ਼ ਇਹ ਨਿਯਮ ਤੈਅ ਕਰਦਾ ਹੈ। ਹਵਾ ਹਮੇਸ਼ਾ ਵੱਧ ਦਬਾਅ ਵਾਲੇ ਖ਼ੇਤਰ ਤੋਂ ਘੱਟ ਦਬਾਅ ਵਾਲੇ ਖ਼ੇਤਰ ਵੱਲ ਵਗਦੀ ਹੈ। ਗਰਮ ਇਲਾਕਿਆਂ ਵਿੱਚ ਹਵਾ ਗਰਮ ਹੋਣ ਕਾਰਣ ਉੱਥੇ ਘੱਟ ਦਬਾਅ ਵਾਲਾ ਖ਼ੇਤਰ ਬਣ ਜਾਂਦਾ ਹੈ। ਭਾਰਤ ਵਿੱਚ ਸਮੁੰਦਰੀ ਇਲਾਕੇ ਵੱਲੋਂ ਉੱਠੀ ਮਾਨਸੂਨ ਦਾ ਮੈਦਾਨੀ ਇਲਾਕਿਆਂ ਵੱਲ ਆਉਣ ਦੇ ਕਈ ਕਾਰਣਾਂ ਵਿੱਚੋਂ ਇੱਕ ਕਾਰਣ ਉਪਰੋਕਤ ਨਿਯਮ ਵੀ ਹੈ। ਹੁਣ ਅੱਗ ਦੀ ਲਾਟ ਦੇ ਉੱਪਰ ਉੱਠਣ ਦੇ ਕਾਰਣ ਵੱਲ ਆਉਂਦੇ ਹਾਂ। ਅੱਗ ਕਾਰਣ ਆਲੇ ਦੁਆਲੇ ਦੀ ਹਵਾ ਗਰਮ ਹੋ ਜਾਂਦੀ ਹੈ ਤੇ ਉੱਪਰ ਵੱਲ ਉੱਠ ਜਾਂਦੀ ਹੈ। ਇਸ ਤਰ੍ਹਾਂ ਅੱਗ ਦੇ ਦੁਆਲੇ ਘੱਟ ਦਬਾਅ ਦਾ ਖ਼ੇਤਰ ਬਣ ਜਾਂਦਾ ਹੈ। ਹਵਾ ਦੇ ਰੁਖ਼ ਨੂੰ ਤੈਅ ਕਰਦੇ ਉਪਰੋਕਤ ਨਿਯਮ ਅਨੁਸਾਰ ਚਾਰੇ ਪਾਸੇ ਹਵਾ ਘੱਟ ਦਬਾਅ ਦੇ ਖ਼ੇਤਰ ਵੱਲ ਵਗਣ ਲਗਦੀ ਹੈ। ਇਸ ਤਰ੍ਹਾਂ ਹਵਾ ਦੇ ਚਾਰੇ ਪਾਸਿਓਂ ਬਣੇ ਦਬਾਅ ਕਾਰਣ ਅੱਗ ਦੀ ਲਾਟ ਉੱਪਰ ਵੱਲ ਨੂੰ ਉੱਠਦੀ ਹੈ।

**? ਰੱਸੀ ਤੇ ਤੁਰਨ ਵਾਲਾ ਵਿਅਕਤੀ ਆਪਣਾ ਸੰਤੁਲਨ ਕਿਵੇਂ ਬਣਾ ਕੇ ਰੱਖਦਾ ਹੈ।**

**ਕੰਵਲਜੀਤ ਸਿੰਘ, ਮੁਹਾਲੀ**

➤ ਧਰਤੀ ਹਰ ਵਸਤੂ ਨੂੰ ਆਪਣੇ ਵੱਲ ਖ਼ਿਚਦੀ ਹੈ। ਇਸ ਨੂੰ ਗੁਰੂਤਾ ਖ਼ਿਚ ਜਾਂ ਬਲ ਆਖ਼ਿਆ ਜਾਂਦਾ ਹੈ। ਇਸ ਬਲ ਕਾਰਣ ਹੀ ਹਰ ਵਸਤੂ ਥੱਲੇ ਡਿਗਦੀ ਹੈ। ਹਰੇਕ ਵਸਤੂ ਵਿੱਚ ਇੱਕ ਅਜਿਹਾ ਬਿੰਦੂ ਵੀ ਹੁੰਦਾ ਹੈ ਜਿਸ ਤੋਂ ਉਸ ਦਾ ਪੂਰਾ ਭਾਰ ਧਰਤੀ ਵੱਲ ਉੱਲਰਦਾ ਹੈ। ਇਸ ਨੂੰ ਉਸ ਵਸਤੂ ਦਾ ਗੁਰੂਤਾ ਖ਼ਿਚ ਦਾ ਕੇਂਦਰ ਕਹਿੰਦੇ ਹਨ। ਜੇਕਰ ਗੁਰੂਤਾ ਖ਼ਿਚ ਕੇਂਦਰ ਤੋਂ ਇਕ ਰੇਖ਼ਾ ਵਸਤੂ ਦੇ ਆਧਾਰ ਨਾਲ 90° ਦਾ ਕ ਣ ਬਣਾਉਂਦੀ ਖ਼ਿਚੀ ਜਾਵੇ ਤੇ ਇਹ ਲੰਭ ਰੇਖ਼ਾ ਉਸ ਦੇ ਆਧਾਰ ਵਿੱਚ ਹੀ ਰਹੇ ਤਾਂ ਵਸਤੂ ਸਤੁੰਲਿਤ/ ਸਥਿਰ ਹਾਲਤ ਵਿੱਚ ਰਹਿੰਦੀ ਹੈ ਪਰ ਜੇਕਰ ਅਸੀਂ ਵਸਤੂ ਨੂੰ ਏਨਾ ਝੁਕਾ ਦੇਈਏ ਕਿ ਇਸ ਦੇ ਗੁਰੂਤਾ ਖ਼ਿਚ ਕੇਂਦਰ ਤੋਂ ਖ਼ਿਚੀ ਲੰਭ ਰੇਖ਼ਾ ਵਸਤੂ ਦੇ ਆਧਾਰ ਤਲ ਤੋਂ ਬਾਹਰ ਹੋ ਜਾਏ ਤਾਂ ਵਸਤੂ ਉਲਟ ਜਾਵੇਗੀ, ਇਸੇ ਤਰ੍ਹਾਂ ਛੋਟੇ ਥੱਲੇ ਵਾਲੀਆਂ ਵਸਤੂਆਂ ਦੀ ਸਥਿਰਤਾ ਵੀ ਘੱਟ ਹੁੰਦੀ ਹੈ ਤੇ ਉਹ ਥੋੜ੍ਹਾ ਜਿਹਾ ਟੇਢਾ ਕਰਨ ਤੇ ਹੀ ਡਿੱਗ ਜਾਂਦੀਆਂ ਹਨ। ਇਹੋ ਕਾਰਣ ਹੈ ਕਿ ਸਾਨੂੰ ਇੱਕ ਪੈਰ ਤੇ ਖੜ੍ਹੇ ਹੋਣ ਵਿੱਚ ਮੁਸ਼ਕਲ ਹੁੰਦੀ ਹੈ। ਰੱਸੀ ਤੇ ਚੱਲਣ ਵਿੱਚ ਵੀ ਇਹੋ ਪ੍ਰੇਸ਼ਾਨੀ ਹੁੰਦੀ ਹੈ ਪਰ ਰੱਸੀ ਤੇ ਚੱਲਣ ਵਾਲਾ ਵਿਅਕਤੀ ਸਿੱਧਾ ਕਿਵੇਂ ਰਹਿੰਦਾ ਹੈ ? ਰੱਸੀ ਤੇ ਸਿੱਧਾ ਚੱਲਣ ਵਾਲੇ ਵਿਅਕਤੀ ਤੇ ਹੱਥਾਂ ਵਿੱਚ ਇੱਕ ਲੰਬੀ ਸੋਟੀ ਹੁੰਦੀ ਹੈ ਜਿਸ ਦੀ ਸਹਾਇਤਾ ਨਾਲ ਉਹ ਰੱਸੀ ਉੱਪਰ ਚੱਲ ਸਕਣ 'ਚ ਸਫ਼ਲ ਹੁੰਦਾ ਹੈ। ਉਹ ਸੋਟੀ ਨੂੰ ਸੱਜੇ-ਖ਼ੱਬੇ ਇਸ ਤਰ੍ਹਾਂ ਉੱਪਰ ਥੱਲੇ ਕਰਦਾ ਹੈ ਤਾਂ ਕਿ ਉਸ ਦਾ ਗੁਰੂਤਾ ਖ਼ਿਚ ਕੇਂਦਰ ਰੱਸੀ ਤੇ ਸਿੱਧਾ ਬਣਿਆ ਰਹੇ। ਜੇਕਰ ਇਹ ਕੇਂਦਰ ਰੱਸੀ ਤੋਂ ਬਾਹਰ ਹੋ ਜਾਵੇ ਤਾਂ ਉਹ ਵਿਅਕਤੀ ਡਿੱਗ ਜਾਵੇਗਾ। ਉਂਜ ਰੱਸੀ ਤੇ ਚੱਲਣਾ

ਆਸਾਨ ਕੰਮ ਨਹੀਂ ਕਿਉਂਕਿ ਪੈਰਾਂ ਥੱਲੇ ਰੱਸੀ ਸੱਜੇ ਖ਼ੱਬੇ ਡੋਲਦੀ ਰਹਿੰਦੀ ਹੈ। ਇਸ ਤੇ ਚੱਲਣ ਲਈ ਕਾਫ਼ੀ ਅਭਿਆਸ ਦੀ ਜ਼ਰੂਰਤ ਹੁੰਦੀ ਹੈ।

**? ਕਿਸੇ ਵਿਅਕਤੀ ਦੇ ਕੱਦ ਦਾ ਵਧਣਾ ਇੱਕ ਨਿਸ਼ਚਿਤ ਸਮੇਂ ਤੱਕ ਹੀ ਜਾਰੀ ਰਹਿੰਦਾ ਹੈ, ਉਸ ਤੋਂ ਬਾਅਦ ਇਹ ਰੁਕ ਕਿਉਂ ਜਾਂਦਾ ਹੈ।**

**ਜਸਪ੍ਰੀਤ ਕੌਰ, ਰੋਪੜ**

➢ ਮਨੁੱਖ਼ ਦੇ ਸਰੀਰ ਦੀ ਲੰਬਾਈ ਲੰਮੀ ਵਿਕਾਸ ਪ੍ਰਕ੍ਰਿਆ ਦਾ ਨਤੀਜਾ ਹੈ। ਲੱਖਾਂ ਸਾਲਾਂ ਦੀ ਵਿਕਾਸ ਪ੍ਰਕ੍ਰਿਆ ਉਪਰੰਤ ਹੀ ਮਨੁੱਖ਼ ਨੇ ਹੋਰਨਾਂ ਜੀਵਾਂ ਨਾਲੋਂ ਉੱਪਰਲਾ ਦਰਜਾ ਹਾਸਲ ਕੀਤਾ ਹੈ। ਜਦੋਂ ਬੱਚਾ ਜਨਮ ਲੈਂਦਾ ਹੈ ਤਾਂ ਉਸ ਦੇ ਸਰੀਰ ਦੀ ਔਸਤ ਲੰਬਾਈ 50 ਸੈਂਟੀਮੀਟਰ ਹੁੰਦੀ ਹੈ। 20 ਸਾਲਾਂ ਵਿੱਚ ਉਸ ਦਾ ਕੱਦ ਲਗਭਗ 3 ਗੁਣਾਂ ਹੋ ਜਾਂਦਾ ਹੈ। ਫ਼ਿਰ ਵਾਧੇ ਦੀ ਇਹ ਦਰ ਘਟ ਜਾਂਦੀ ਹੈ। ਮਨੁੱਖ਼ੀ ਸਰੀਰ ਵਿੱਚ ਐਂਡੋਕ੍ਰਾਈਨ ਨਾਂ ਦੀਆਂ ਗ੍ਰੰਥੀਆਂ ਹੁੰਦੀਆਂ ਹਨ ਜਿਨ੍ਹਾਂ ਵਿੱਚੋਂ ਨਿਕਲਣ ਵਾਲਾ ਤਰਲ ਪਦਾਰਥ ਸਾਡੇ ਖ਼ੂਨ ਨਾਲ ਮਿਲ ਕੇ ਵਿਕਾਸ ਨੂੰ ਕੰਟਰੋਲ ਕਰਦਾ ਹੈ। ਸਰੀਰ ਵਿੱਚ ਚਾਰ ਮੁੱਖ਼ ਗ੍ਰੰਥੀਆਂ ਹੁੰਦੀਆਂ ਹਨ। ਪਿਚੂਟਰੀ ਗ੍ਰੰਥੀ ਜੋ ਕਿ ਦਿਮਾਗ਼ ਵਿੱਚ ਹੁੰਦੀ ਹੈ, ਥਾਇਰਾਇਡ ਗ੍ਰੰਥੀ ਜੋ ਗਰਦਨ ਵਿੱਚ ਹੁੰਦੀ ਹੈ, ਥਾਈਮਸ ਗ੍ਰੰਥੀ ਛਾਤੀ ਵਿੱਚ ਹੁੰਦੀ ਹੈ ਤੇ ਪ੍ਰਜਨਣ ਗ੍ਰੰਥੀ। ਪਿਚੂਟਰੀ ਗ੍ਰੰਥੀ ਦਾ ਆਕਾਰ ਅਤੇ ਵਜ਼ਨ ਮਟਰ ਦੇ ਦਾਣੇ ਬਰਾਬਰ ਹੁੰਦਾ ਹੈ। ਸਰੀਰ ਨੂੰ ਸਭ ਤੋਂ ਵੱਧ ਇਹੋ ਗ੍ਰੰਥੀ ਕੰਟਰੋਲ ਕਰਦੀ ਹੈ। ਇਹ ਥਾਇਰਾਇਡ ਗ੍ਰੰਥੀ ਨਾਲ ਕ੍ਰਿਆ ਕਰਕੇ ਬੱਚੇ ਦੇ ਵਾਧੇ ਨੂੰ ਕਾਬੂ ਵਿੱਚ ਰੱਖਦੀ ਹੈ। ਜਦੋਂ ਬੱਚਾ 13-14 ਸਾਲ ਦਾ ਹੋ ਜਾਂਦਾ ਹੈ ਤਾਂ ਥਾਈਮਸ ਗ੍ਰੰਥੀ ਸੁੰਗੜਨ ਲਗਦੀ ਹੈ ਤੇ ਪ੍ਰਜਨਣ ਗ੍ਰੰਥੀ ਵਧਣ ਲਗਦੀ ਹੈ। ਇਹ ਕ੍ਰਿਆ 22 ਸਾਲ ਦੀ ਉਮਰ ਤੱਕ ਚਲਦੀ ਹੈ। ਇਸ ਸਮੇਂ ਤੋਂ ਬਾਅਦ ਬੱਚੇ ਦੇ ਵਾਧੇ ਦੀ ਰਫ਼ਤਾਰ ਬਹੁਤ ਘਟ ਜਾਂਦੀ ਹੈ। ਨਵੀਆਂ ਖ਼ੋਜਾਂ ਨੇ ਹੈਰਾਨੀ ਜਨਕ ਤੱਥ ਸਾਹਮਣੇ ਲਿਆਂਦਾ ਹੈ ਕਿ 40 ਸਾਲ ਤੋਂ ਬਾਅਦ ਸਰੀਰ ਦਾ ਆਕਾਰ ਘਟਨਾ ਸ਼ੁਰੂ ਹੋ ਸਕਦਾ ਹੈ। ਅਗਲੇ 10 ਸਾਲਾਂ ਵਿੱਚ ਤਕਰੀਬਨ 10 ਸੈਂਟੀਮੀਟਰ ਘਟਣਾ ਸ਼ੁਰੂ ਹੋਣਾ ਇਹ ਜੋੜਾਂ ਤੇ ਹੱਡੀਆਂ ਵਿਚਲੇ ਤਰਲ ਪਦਾਰਥ ਵਿੱਚ ਆਉਣ ਵਾਲੀਆਂ ਤਬਦੀਲੀਆਂ ਕਾਰਣ ਹੁੰਦਾ ਹੈ।

**? ਸਾਨੂੰ ਪਸੀਨਾ ਕਿਉਂ ਆਉਂਦਾ ਹੈ।**

**ਜਸਪ੍ਰੀਤ ਸਿੰਘ, ਪਟਿਆਲਾ**

➢ ਇਸ ਸਵਾਲ ਦਾ ਉੱਤਰ ਜਾਨਣ ਲਈ ਸਰੀਰ ਨੂੰ ਭੱਠੀ ਅਤੇ ਭੋਜਨ ਨੂੰ ਇਸ ਦਾ ਬਾਲਣ ਮੰਨਿਆ ਜਾ ਸਕਦਾ ਹੈ। ਇੱਕ ਬਾਲਗ ਵਿਅਕਤੀ ਦੇ ਸਰੀਰ ਵਿੱਚ ਰੋਜ਼ਾਨਾ ਲਗਭਗ 2500 ਕੈਲੋਰੀ ਗਰਮੀ ਪੈਦਾ ਹੁੰਦੀ ਹੈ। ਇਸ ਗਰਮੀਂ ਵਿੱਚ ਐਨੀ ਊਰਜਾ ਹੁੰਦੀ ਹੈ ਕਿ ਇਸ ਨਾਲ 25 ਲੀਟਰ ਪਾਣੀ ਉਬਾਲਿਆ ਜਾ ਸਕਦਾ ਹੈ। ਹੁਣ ਸਵਾਲ ਇਹ ਉਠਦਾ ਹੈ ਕਿ ਐਨੀ ਗਰਮੀਂ ਪੈਦਾ ਹੋਣ ਦੇ ਬਾਵਜੂਦ ਵੀ ਸਰੀਰ ਦਾ ਤਾਪਮਾਨ ਕਿਉਂ ਨਹੀਂ ਵਧਦਾ। ਦਰਅਸਲ ਸਾਡੇ ਦਿਮਾਗ਼ ਵਿੱਚ ਸਾਡੇ ਸਰੀਰ ਦੇ ਤਾਪਮਾਨ ਨੂੰ ਕੰਟਰੋਲ ਕਰਨ ਵਾਲੀ ਇੱਕ ਪ੍ਰਣਾਲੀ ਹੁੰਦੀ ਹੈ। ਇਹ ਪ੍ਰਣਾਲੀ ਸਰੀਰ ਦੇ ਤਾਪਮਾਨ ਨੂੰ $37^{0}$C ਜਾਂ $98.4^{0}$F ਸਥਿਰ ਰੱਖਦੀ ਹੈ। ਜਦੋਂ ਸਰੀਰ ਦਾ ਤਾਪਮਾਨ ਵਧਣ ਲਗਦਾ ਹੈ ਤਾਂ ਦਿਮਾਗ਼ ਭੋਜਨ ਰੂਪੀ ਬਾਲਣ ਦੇ ਗਰਮੀਂ ਪੈਦਾ ਕਰਨ ਦੀ ਪ੍ਰਕ੍ਰਿਆ ਬੰਦ ਕਰ ਦਿੰਦਾ ਹੈ ਅਤੇ ਚਮੜੀ ਦੇ ਸੂਖ਼ਮ ਮੁਸਾਮਾ ਨੂੰ ਖੋਲ੍ਹ ਦਿੰਦਾ ਹੈ ਤਾਂ ਕਿ ਪਸੀਨਾ ਬਾਹਰ ਆ ਸਕੇ। ਪਸੀਨੇ ਦੇ ਵਾਸ਼ਪੀਕਰਣ ਹੋਣ ਨਾਲ ਸਰੀਰ ਠੰਡਾ ਹੋ ਜਾਂਦਾ ਹੈ। ਪਸੀਨਾ ਇੱਕ ਛੋਟੇ ਫ਼ੁਹਾਰੇ ਦੀ ਤਰ੍ਹਾਂ ਹੁੰਦਾ ਹੈ ਜੋ ਸਰੀਰ ਦੀ ਅੰਦਰੋਂ ਸਫ਼ਾਈ ਕਰ ਦਿੰਦਾ ਹੈ। ਸਰੀਰ ਦੀ ਗਰਮੀਂ ਨਾਲ ਹੀ ਪਸੀਨੇ ਦਾ ਵਾਸ਼ਪੀਕਰਣ ਹੁੰਦਾ ਹੈ। ਜਦੋਂ ਮੌਸਮ, ਵਿੱਚ ਨਮੀ ਹੁੰਦੀ ਹੈ ਤਾਂ ਇਸ ਵਾਸ਼ਪੀਕਰਣ ਦੀ ਗਤੀ ਵਧਾਉਣ ਲਈ ਸਾਨੂੰ ਪੱਖੇ ਦੀ ਹਵਾ ਦੀ ਜ਼ਰੂਰਤ ਮਹਿਸੂਸ ਹੁੰਦੀ ਹੈ।

? ਉਸ ਕਮਰੇ ਵਿੱਚ ਜਿੱਥੇ ਹਵਾ ਨਹੀਂ ਚਲਦੀ ਹੁੰਦੀ, ਉੱਥੇ ਵੀ ਸੈਂਟ ਦੀ ਮਹਿਕ ਪੂਰੇ ਕਮਰੇ ਵਿੱਚ ਕਿਵੇਂ ਫ਼ੈਲ ਜਾਂਦੀ ਹੈ।

ਰਾਜਨ, ਮੋਗਾ

➢ ਕੁਝ ਪਦਾਰਥ ਅਜਿਹੇ ਹੁੰਦੇ ਹਨ ਜੋ ਤਰਲ ਜਾਂ ਠੋਸ ਹਾਲਤ ਵਿੱਚ ਹੁੰਦੇ ਹੋਏ ਵੀ ਹਵਾ ਵਿੱਚ ਉੱਡਦੇ ਰਹਿੰਦੇ ਹਨ। ਇਨ੍ਹਾਂ ਨੂੰ ਵਾਸ਼ਪਸ਼ੀਲ ਪਦਾਰਥ ਕਹਿੰਦੇ ਹਨ। ਜਦੋਂ ਕਿਸੇ ਵਾਸ਼ਪਸ਼ੀਲ ਪਦਾਰਥ਼ ਦੇ ਕਣ ਸ਼ਾਡੇ ਨੱਕ ਤੱਕ ਪਹੁੰਚਦੇ ਹਨ ਤਾਂ ਸਾਨੂੰ ਉਸਦੀ ਗੰਧ ਦਾ ਪਤਾ ਚਲਦਾਹੈ। ਸੈਂਟ/ਇਤਰ ਵੀ ਵਾਸ਼ਪਸ਼ੀਲ ਤੇਲ ਹੁੰਦੇ ਹਨ। ਖੁੱਲ੍ਹਾ ਰੱਖਣ ਤੇ ਹੌਲੀ-ਹੌਲੀ ਇਹ ਵਾਸ਼ਪਾਂ ਵਿੱਚ ਬਦਲਦੇ ਰਹਿੰਦੇ ਹਨ ਅਤੇ ਇਸ ਤਰ੍ਹਾਂ ਚਾਰੇ ਪਾਸੇ ਫ਼ੈਲਦੇ ਰਹਿੰਦੇ ਹਨ। ਹੁਣ ਸਵਾਲ ਇਹ ਹੈ ਕਿ ਜਦੋਂ ਹਵਾ ਸਥਿਰ ਹੁੰਦੀ ਹੈ ਤਦ ਵੀ ਇਹ ਕਿਵੇਂ ਫ਼ੈਲ ਜਾਂਦੇ ਹਨ ?

ਦਰਅਸਲ ਹਵਾ ਅਜਿਹੇ ਖ਼ਰਬਾਂ ਕਣਾਂ ਨਾਲ ਬਣਦੀ ਜੋ ਅਤਿਅੰਤ ਸੂਖ਼ਮ ਹੁੰਦੇ ਹਨ ਅਤੇ ਹਮੇਸ਼ਾ ਗਤੀ ਵਿੱਚ ਰਹਿੰਦੇ ਹਨ। ਖ਼ਰਬਾਂ ਕਣ ਹੋਣ ਦੇ ਬਾਵਜੂਦ ਵੀ ਅਸੀਂ ਹਵਾ ਨੂੰ ਦੇਖ ਨਹੀਂ ਸਕਦੇ। ਜੇਕਰ ਦਿਨ ਦੇ ਸਮੇਂ ਸੂਰਜ ਦੀਆਂ ਕਿਰਨਾਂ ਨੂੰ ਬੰਦ ਕਮਰੇ ਵਿੱਚ ਦੇਖ਼ੋਗੇ ਤਾਂ ਤੁਹਾਨੂੰ ਧੂੜ ਦੇ ਇਹ ਕਣ ਤੈਰਦੇ ਹੋਏ ਨਜ਼ਰ ਆਉਣਗੇ। ਕਮਰੇ ਵਿੱਚ ਹਵਾ ਚਲਦੀ ਮਹਿਸੂਸ ਨਹੀਂ ਹੁੰਦੀ ਫ਼ਿਰ ਵੀ ਧੂੜ ਦੇ ਕਣ ਤੈਰਦੇ ਰਹਿੰਦੇ ਹਨ, ਇਸ ਤੋਂ ਇਹ ਗੱਲ ਸਾਬਤ ਹੋ ਜਾਂਦੀ ਹੈ ਕਿ ਹਵਾ ਕਦੇ ਵੀ ਸਥਿਰ ਨਹੀਂ ਰਹਿੰਦੀ। ਉਸ ਦੀ ਗਤੀ ਧੀਮੀ ਹੋ ਸਕਦੀ ਹੈ। ਦਰਅਸਲ ਹਵਾ ਦੇ ਕਣ ਆਪਸ ਵਿੱਚ ਇੱਕ ਦੂਜੇ ਨਾਲ ਟਕਰਾਉਂਦੇ ਰਹਿੰਦੇ ਹਨ। ਟਕਰਾਉਣ ਨਾਲ ਇਨ੍ਹਾਂ ਦੀ ਦਿਸ਼ਾ ਵੀ ਬਦਲਦੀ ਰਹਿੰਦੀ ਹੈ। ਇਸੇ ਕਾਰਣ ਧੂੜ ਦੇ ਕਣ ਗਤੀ ਵਿੱਚ ਪ੍ਰਤੀਤ ਹੁੰਦੇ ਹਨ। ਹਵਾ ਵਿਚਲੇ ਕਣਾਂ ਦੀ ਗਤੀਸ਼ੀਲਤਾ ਕਾਰਣ ਹੀ ਸੈਂਟ ਦੇ ਕਣਾਂ ਦਾ ਵੀ ਚਾਰੇ ਪਾਸੇ ਪ੍ਰਸਾਰ ਹੁੰਦਾ ਰਹਿੰਦਾ ਹੈ।

**ਪੇਸ਼ਕਸ਼ : ਜਸਵੰਤ ਮੁਹਾਲੀ**



## ਖ਼ੋਜ ਖ਼ਬਰ

### ਬੁੱਧੀਮਾਨਾਂ ਦਾ ਰੱਬ ਵਿੱਚ ਘੱਟ ਹੀ ਵਿਸ਼ਵਾਸ ਹੁੰਦਾ ਹੈ

ਇੱਕ ਨਵੀਂ ਖ਼ੋਜ ਵਿੱਚ ਪਤਾ ਚੱਲਿਆ ਕਿ ਬੁੱਧੀਮਾਨ ਲੋਕ ਰੱਬ ਨੂੰ ਘੱਟ ਮੰਨਦੇ ਹਨ ਕਿਉਂਕਿ ਉਨ੍ਹਾਂ ਕੋਲ ਜਗਿਆਸੂ ਦਿਮਾਗ਼ ਹੁੰਦੇ ਹਨ।

ਯੂਲੀਸਟਰ ਯੂਨੀਵਰਸਿਟੀ ਦੇ ਪ੍ਰਫ਼ੈਸਰ ਰਿਚਰਡ ਲਿਨ ਦੀ ਅਗਵਾਈ ਵਿੱਚ ਖੋਜੀਆਂ ਨੂੰ ਬੁੱਧੀਮਾਨੀ ਅਤੇ ਨਾਸਤਿਕਤਾ 'ਚ ਸੰਪਰਕ ਦਾ ਪਤਾ ਚੱਲਿਆ। ਖ਼ੋਜੀਆਂ ਨਾਲੋਂ ਰੱਬ ਵਿੱਚ ਘੱਟ ਵਿਸ਼ਵਾਸ ਹੋਣ ਦੀ ਸੰਭਾਵਨਾ ਹੈ। ਪ੍ਰੋ.ਲਿਨ ਨੇ ਕਿਹਾ,"ਆਮ ਲੋਕਾਂ ਨਾਲ ਕਿਉਂ ਸਿਰਫ਼ ਥੋੜ੍ਹੇ ਜਿਹੇ ਅਕਾਦਮਿਕ ਹੀ ਰੱਬ ਵਿੱਚ ਵਿਸ਼ਵਾਸ ਰੱਖਦੇ ਹਨ। ਮੇਰਾ ਮੰਨਣਾ ਹੈ ਕਿ ਇਹ ਸਿਰਫ਼ ਬੁੱਧੀਮਤਾ ਦਾ ਸਵਾਲ ਹੈ। ਅਕਾਦਮਿਕ ਲੋਕ ਆਮ ਲੋਕਾਂ ਨਾਲੋਂ ਜ਼ਿਆਦਾ ਬੁੱਧੀਮਾਨ ਹੁੰਦੇ ਹਨ।"

ਪ੍ਰੋ.ਲਿਨ ਦੇ ਹਵਾਲੇ ਨਾਲ ਡੇਲੀ ਟੈਲੀਗ੍ਰਾਫ਼ ਨੇ ਲਿਖਿਆ,'ਆਮ ਜਨਤਾ ਦੇ ਹੋਏ ਵੱਖ-ਵੱਖ ਸਰਵੇਖ਼ਣਾਂ ਤੋਂ ਪਤਾ ਚਲਦਾ ਹੈ ਕਿ ਜ਼ਿਆਦਾ ਬੁੱਧੀਮਤਾ ਵਾਲੇ ਲੋਕਾਂ ਦਾ ਰੱਬ ਵਿੱਚ ਵਿਸ਼ਵਾਸ ਨਹੀਂ ਹੁੰਦਾ।' ਉਨ੍ਹਾਂ ਆਪਣੀ ਰਾਏ ਦਾ ਆਧਾਰ ਰਾਏ ਸੁਸਾਇਟੀ ਦੇ ਮੈਂਬਰਾਂ ਦੇ ਸਰਵੇਖ਼ਣ ਨੂੰ ਬਣਾਇਆ ਜਿਸ ਤੋਂ ਪਤਾ ਚਲਦਾ ਹੈ ਕਿ ਸਿਰਫ਼ 3.3 ਫ਼ੀਸਦੀ ਹੀ ਰੱਬ ਵਿੱਚ ਵਿਸ਼ਵਾਸ ਰੱਖਦੇ ਹਨ ਜਦਕਿ ਇੰਗਲੈਂਡ ਦੀ ਆਮ ਜਨਤਾ ਵਿੱਚੋਂ 68.5 ਫ਼ੀਸਦੀ ਨੇ ਆਪਣੇ ਆਪ ਨੂੰ ਰੱਬ ਨੂੰ ਮੰਨਣ ਵਾਲਾ ਦੱਸਿਆ। ਪ੍ਰੋ.ਲਿਨ ਅਨੁਸਾਰ ਜ਼ਿਆਦਾਤਰ ਪ੍ਰਾਈਵੇਟ ਸਕੂਲਾਂ ਦੇ ਬੱਚੇ ਰੱਬ ਵਿੱਚ ਵਿਸ਼ਵਾਸ ਰੱਖਦੇ ਹਨ ਪਰ ਜਦੋਂ ਉਹ ਗਭਰੇਟ ਹੁੰਦੇ ਹਨ ਤੇ ਉਨ੍ਹਾਂ ਦੀ ਸੂਝ-ਬੂਝ ਵਧਦੀ ਹੈ ਤਾਂ ਉਨ੍ਹਾਂ 'ਚੋਂ ਵੱਡੀ ਗਿਣਤੀ ਨੂੰ ਇਸ ਬਾਰੇ ਸ਼ੱਕ ਹੋਣਾ ਸ਼ੁਰੂ ਹੋ ਜਾਂਦਾ ਹੈ। ਉਨ੍ਹਾਂ ਕਿਹਾ ਕਿ ਵੀਹਵੀਂ ਸਦੀ ਵਿੱਚ ਜਦੋਂ ਲੋਕ ਜ਼ਿਆਦਾਬੁੱਧੀਮਾਨ ਹੋਏ ਤਾਂ 137 ਵਿਕਸਿਤ ਮੁਲਕਾਂ ਵਿੱਚ ਧਾਰਮਿਕ ਵਿਸ਼ਵਾਸਾਂ ਵਿੱਚ ਗਿਰਾਵਟ ਆਈ ਪਰ ਆਲੋਚਕਾਂ ਨੇ ਇੰਟੈਲੀਜੈਂਸ ਰਸਾਲੇ ਦੇ ਤਾਜ਼ਾ ਅੰਕ ਵਿੱਚ ਪ੍ਰਕਾਸ਼ਿਤ ਖ਼ੋਜ ਦੀ ਨੁਕਤਾਚੀਨੀ ਕੀਤੀ। ਬਰਕਬਿਕ ਕਾਲਿਜ ਲੰਦਨ ਦੇ ਪ੍ਰੋਫ਼ੈਸਰ ਗੋਰਡਨ ਲਿੰਚ ਨੇ ਕਿਹਾ ਕਿ ਇਹ ਖ਼ੋਜ ਸਮਾਜਿਕ, ਆਰਥਿਕ ਤੇ ਇਤਿਹਾਸਕ ਕਾਰਕਾਂ ਦੇ ਗੁੰਝਲਦਾਰ ਖ਼ੇਤਰਾਂ ਨੂੰ ਧਿਆਨ ਵਿੱਚ ਰੱਖਣ ਵਿੱਚ ਨਾਕਾਮ ਰਹੀ। ਉਨ੍ਹਾਂ ਕਿਹਾ, 'ਧਾਰਮਿਕ ਵਿਸ਼ਵਾਸ ਤੇ ਬੁੱਧੀਮਾਨੀ ਨੂੰ ਇਸ ਤਰੀਕੇ ਨਾਲ ਜੋੜਨ ਤੇ ਖ਼ਤਰਨਾਕ ਰੁਝਾਨ ਦਾ ਅਕਸ ਉੱਭਰ ਸਕਦਾ ਹੈ।'

### ਖ਼ੋਜੀਆਂ ਨੇ ਇੱਕ ਹੋਰ ਖਣਿਜ ਲੱਭਿਆ

**ਵਾਸ਼ਿੰਗਟਨ :** ਨਾਸਾ ਖ਼ੋਜੀਆਂ ਤੇ ਵਿਗਿਆਨੀਆਂ ਨੇ ਇੱਕ ਅਜਿਹਾ ਨਵਾਂ ਖ਼ਣਿਜ ਲੱਭਿਆ ਹੈ ਜੋ ਆਮ ਕਰਕੇ ਪੂਛਲ ਤਾਰੇ ਤੋਂ ਮਿਲਦਾ ਹੈ। ਇਸ ਖ਼ਣਿਜ ਦਾ ਨਾਂ ਬਰਾਊਨਲੀ ਰੱਖਿਆ ਗਿਆ ਹੈ। ਇਹ ਖ਼ਣਿਜ ਪੁਲਾੜੀ ਧੂੜ ਤੋਂ ਪ੍ਰਾਪਤ ਹੋਇਆ ਹੈ। ਕਿਹਾ ਜਾ ਰਿਹਾ ਹੈ ਕਿ ਇਹ 26 ਪੀ/ਗਰਿੱਗ-ਸਜੈਲਰਅਮ ਪੂਛਲ ਤਾਰੇ ਦਾ ਹਿੱਸਾ ਹੋਵੇਗਾ। ਗ਼ੌਰ ਮਤਲਬ ਹੈ ਕਿ ਪੂਛਲ ਤਾਰੇ ਦੀ ਖ਼ੋਜ 1902 ਵਿੱਚ ਕੀਤੀ ਗਈ ਸੀ ਤੇ ਇਹ ਹਰ ਪੰਜ ਸਾਲ ਬਾਅਦ ਦਿਖਾਈ ਦਿੰਦਾ ਹੈ। ਇਹ ਖ਼ੋਜ ਹਿਊਸਟਨ ਵਿੱਚ ਨਾਸਾ ਦੇ ਜੌਹਨਸਨ ਸਪੇਸ ਸੈਂਟਰ ਦੇ ਵਿਗਿਆਨੀਆਂ ਨੇ ਕੀਤੀ ਹੈ ਜਿਨ੍ਹਾਂ ਦੀ ਅਗਵਾਈ ਕਰਕੇ ਕੀਕੋ ਨਾਕਾਮੂਰਾ-ਮਸੈਂਜਰ ਕਰ ਰਹੇ ਹਨ। ਇਸ ਟੀਮ ਵਿੱਚ ਅਮਰੀਕਾ, ਜਪਾਨ ਤੇ ਜਰਮਨੀ ਦੇ ਵਿਗਿਆਨੀ ਸ਼ਾਮਲ ਹਨ। ਜਨਾਬ ਨਾਕਾਮੂਰਾ ਨੇ ਕਿਹਾ ਕਿਹਾ,"ਜਿਉਂ ਹੀ ਮੈਂ ਇਹ ਕੁਝ ਦੇਖ਼ਿਆ, ਮੈਨੂੰ ਲੱਗਿਆ ਕਿ ਮੈਂ ਅਜਿਹਾ ਖ਼ਣਿਜ ਪਹਿਲਾਂ ਕਦੇ ਨਹੀਂ ਦੇਖ਼ਿਆ। ਉਂਜ ਇਸ ਖ਼ਣਿਜ ਬਾਰੇ ਖ਼ੋਜ ਕਰਨ ਲਈ ਬਹੁਤ ਸਮਾਂ ਲੱਗਾ ਕਿਉਂਕਿ ਇਹ ਬਹੁਤ ਛੋਟਾ ਕਣ ਸੀ। ਇਸ ਦਾ ਸਾਈਜ਼ ਇੰਚ ਦਾ 1/10 ਹਜ਼ਾਰਵਾਂ ਹਿੱਸਾ ਸੀ" ਸੈਂਟਰ ਦੇ ਇੱਕ ਹੋਰ ਵਿਗਿਆਨੀ ਸਕਾਟ ਮਸੈਂਜਰ ਨੇ ਦੱਸਿਆ ਕਿ ਇਸ ਖ਼ਣਿਜ ਦੇ ਬਾਹਰਵਾਰ ਹੋਰ ਖ਼ਣਿਜ ਵੀ ਚਿੰਬੜੇ ਹੋਏ ਸਨ। ਇਨ੍ਹਾਂ ਬਾਰੇ ਵੀ ਪੁਣ-ਛਾਣ ਕੀਤੀ ਜਾ ਰਹੀ ਹੈ। ਚੇਤੇ ਰਹੇ ਕਿ ਕੌਮਾਂਤਰੀ ਖ਼ਣਿਜ ਐਸੋਸੀਏਸ਼ਨ ਨੇ 4324 ਖ਼ਣਿਜਾਂ ਦੀ ਪਛਾਣ ਕੀਤੀ ਹੋਈ ਹੈ। ਹੁਣ ਖ਼ਣਿਜਾਂ ਦੀ ਗਿਣਤੀ 4325 ਹੋ ਗਈ ਹੈ।

### ਮੰਗਲ ਗ੍ਰਹਿ 'ਤੇ ਆਏ ਬਰਫ਼ੀਲੇ ਤੂਫ਼ਾਨ ਦੀਆਂ ਦਰਲੱਭ ਤਸਵੀਰਾਂ

**ਲੰਡਨ :** ਦੂਰ ਪੁਲਾੜ 'ਚ ਮੰਗਲ ਗ੍ਰਹਿ ਦਾ ਚੱਕਰ ਲਾ ਰਹੇ ਰੋਬੋਟ ਪੁਲਾੜ ਜਹਾਜ਼ 'ਮਾਰਸ ਰੀਕਨੇਸ਼ਾਂ ਆਰਬਿਟ' ਨੇ ਲਾਲ ਗ੍ਰਹਿ 'ਤੇ ਸਰਗਰਮ ਬਰਫ਼ੀਲੇ ਤੂਫ਼ਾਨਾਂ ਦੀ ਪਹਿਲੀ ਤਸਵੀਰ ਧਰਤੀ ਤੇ ਭੇਜੀ ਹੈ।

ਪਿਛਲੇ ਮਹੀਨੇ ਖਿੱਚੀ ਗਈ ਇਹ ਤਸਵੀਰ ਮੰਗਲ ਗ੍ਰਹਿ ਦੇ ਉੱਤਰੀ ਪਾਸੇ ਦੀ ਹੈ, ਜਿੱਥੇ ਧੂੜ ਅਤੇ ਬਰਫ਼ ਨਾਲ ਬਣੇ ਘੱਟੋ-ਘੱਟ ਚਾਰ ਬਰਫ਼ੀਲੇ ਤੂਫ਼ਾਨਾਂ ਨੂੰ ਦਿਖਾਇਆ ਗਿਆ ਹੈ। ਵਿਗਿਆਨੀਆਂ ਅਨੁਸਾਰ ਮੰਗਲ ਗ੍ਰਹਿ ਤੇ ਇਸ ਤਰ੍ਹਾਂ ਦੀ ਹਲਚਲ ਦੀਆਂ ਤਸਵੀਰਾਂ ਵਿਗਿਆਨਕ ਨਜ਼ਰੀਏ ਤੋਂ ਬੇਹੱਦ ਅਨਮੋਲ ਹਨ ਅਤੇ ਇਨ੍ਹਾਂ ਤਸਵੀਰਾਂ ਤੋਂ ਸਪਸ਼ਟ ਹੈ ਕਿ ਲੱਖ਼ਾਂ ਸਾਲ ਮਗਰੋਂ ਵੀ ਮੰਗਲ ਗ੍ਰਹਿ ਤੇ ਬਰਫ਼ ਦੇ ਗਲੇਸ਼ੀਅਰਾਂ 'ਚ ਕਿਸੇ ਤਰ੍ਹਾਂ ਦੀ ਤਬਦੀਲੀ ਨਹੀਂ ਆਈ। 'ਡੇਲੀ ਮੇਲ' ਨੇ ਜੈੱਟ ਪਾਪੂਲੇਸ਼ਨ ਲੈਬਾਰਟਰੀ ਦੇ ਵਿਗਿਆਨੀ ਕੈਨਡਾਇਸ ਹੇਨਮੈਨ ਦੇ ਹਵਾਲੇ ਨਾਲ ਦੱਸਿਆ ਕਿ ਜਦੋਂ ਮੰਗਲ ਗ੍ਰਹਿ ਤੇ ਬਸੰਤ ਦੌਰਾਨ ਕਾਰਬਨ ਡਾਇਆਕਸਾਈਡ ਗੈਸ 'ਚ ਬਦਲਾਅਦੇ ਸਬੰਧ

*...ਬਾਕੀ ਸਫ਼ਾ 43 'ਤੇ*

## ਖ਼ਬਰ ਹੈ ਕਿ...

### ਭੈਰੋਂ ਨਾਥ ਦੇ ਡੇਰੇ ਵਿੱਚੋਂ ਲੜਕੇ ਦੀ ਲਾਸ਼ ਬਰਾਮਦ

**➢ ਲੜਕੇ ਦੀ ਬਲੀ ਦੇਣ ਦਾ ਦੋਸ਼**

**ਅਮਲੋਹ, 28 ਅਪ੍ਰੈਲ** - ਮੰਡੀ ਅਹਿਮਦਗੜ੍ਹ ਦੇ ਵਸਨੀਕ 15 ਸਾਲਾਂ ਦੇ ਲੜਕੇ ਅਮਨਦੀਪ ਸਿੰਘ ਪੁੱਤਰ ਕੁਲਦੀਪ ਸਿੰਘ ਦੀ ਥਾਣਾ ਅਮਲੋਹ ਦੇ ਪਿੰਡ ਪਹੇੜੀ ਨੇੜੇ ਭੈਰੋਂ ਦੇ ਇਕ ਡੇਰੇ ਵਿੱਚ ਹੋਈ ਮੌਤ ਦੇ ਮਾਮਲੇ ਸਬੰਧੀ ਮ੍ਰਿਤਕ ਦੇ ਵਾਰਸਾਂ ਦੀ ਸ਼ਿਕਾਇਤ ਤੇ ਅਮਲ ਕਰਦਿਆਂ ਪੁਲਿਸ ਨੇ ਡੇਰੇ ਵਿੱਚੋਂ ਡੂੰਘਾ ਟੋਇਆ ਪੁੱਟ ਕੇ ਦੱਬੀ ਲਾਸ਼ ਬਰਾਮਦ ਕਰਕੇ ਸਿਵਿਲ ਹਸਪਤਾਲ ਅਮਲੋਹ ਲਿਆਂਦੀ। ਜਿਲ੍ਹਾ ਪੁਲਿਸ ਮੁਖ਼ੀ ਨੇ ਦੱਸਿਆ ਕਿ ਲੜਕੇ ਦੀ ਮੌਤ ਅਚਾਨਕ ਨਹੀਂ ਹੋਈ ਬਲਕਿ ਉਸਨੂੰ ਮਾਰਿਆ ਗਿਆ ਹੈ ਤੇ ਉਸ ਦੀ ਲਾਸ਼ ਨੂੰ ਮਾਪਿਆਂ ਨੂੰ ਦੇਣ ਦੀ ਥਾਂ ਡੇਰੇ ਦੇ ਇੱਕ ਬਾਬੇ ਨੇ ਖ਼ੁਦ ਹੀ ਆਪਣੇ ਸਾਥੀਆਂ ਨਾਲ ਮਿਲ ਕੇ ਉਸ ਨੂੰ ਡੇਰੇ ਵਿਚ ਹੀ ਸਮਾਧੀ ਦੇ ਦਿੱਤੀ। ਲੜਕੇ ਦੇ ਮਾਪਿਆਂ ਨੇ ਦੋਸ਼ ਲਗਾਇਆ ਕਿ ਲੜਕੇ ਦੀ ਬਲੀ ਦਿੱਤੀ ਗਈ ਹੈ। ਉਨ੍ਹਾਂ ਕਿਹਾ ਕਿ ਬਾਬੇ ਉੱਪਰ ਪਹਿਲਾਂ ਵੀ ਇਸ ਤਰ੍ਹਾਂ ਦੇ ਕਈ ਦੋਸ਼ ਹਨ।

(ਪੰਜਾਬੀ ਟ੍ਰਿਬਿਊਨ)

### ਮੌਤ ਦੇ ਡਰੋਂ ਬੰਦੇ ਨੇ ਪੁਜਾਰੀ ਮਾਰਿਆ

**ਆਈ.ਪੀ. ਸਿੰਘ, ਟੀ.ਐੱਨ.ਐੱਨ.**

**ਜਲੰਧਰ :** ਇਹ ਸੋਚਦਿਆਂ ਕੁਲਾਰਨ ਪਿੰਡ ਦੇ ਇੱਕ ਛੋਟੇ ਜਿਹੇ ਮੰਦਰ ਦੇ ਪੁਜਾਰੀ ਨੇ ਉਸ ਦੇ ਪਿਓ ਨੂੰ ਕਾਲੇ ਜਾਦੂ ਨਾਲ ਮਾਰ ਦਿੱਤਾ ਸੀ ਅਤੇ ਹੁਣ ਉਸ ਦੇ ਹੱਥੋਂ ਮਾਰੇ ਜਾਣ ਦੇ ਡਰੋਂ ਉਸ ਪੇਂਡੂ ਨੇ ਪੁਜਾਰੀ ਦਾ ਕਤਲ ਕਰ ਦਿੱਤਾ ਹੈ। ਮਹਿੰਦਰ ਭਗਤ ਨੇ ਪਿੰਡ ਵਿੱਚ ਇੱਕ ਛੋਟਾ ਜਿਹਾ ਮੰਦਰ ਬਣਾਇਆ ਅਤੇ ਨਾਲ-ਨਾਲ ਜੋਤਿਸ਼ ਦਾ ਕੰਮ ਵੀ ਕਰਦਾ ਸੀ। ਸੋਮਵਾਰ ਵਾਲੇ ਦਿਨ ਜਦੋਂ ਉਹ ਉੱਥੇ ਗਿਆ ਤਾਂ ਵਾਪਸ ਨਹੀਂ ਮੁੜਿਆ। ਉਸ ਦੀ ਪਤਨੀ ਬੰਸੋ ਉਸ ਨੂੰ ਦੇਖ਼ਣ ਗਈ ਤਾਂ ਪੁਜਾਰੀ ਮਰਿਆ ਪਿਆ ਸੀ ਤੇ ਉਸ ਦੀ ਧੌਣ ਕੱਟੀ ਹੋਈ ਸੀ। ਘਰਵਾਲੀ ਦੀ ਸ਼ਿਕਾਇਤ ਤੇ ਵਿਜੇ ਕੁਮਾਰ ਨਾਮੀ ਵਿਅਕਤੀ ਤੇ ਪਰਚਾ ਦਰਜ ਹੋ ਗਿਆ ਜਿਸ ਨੇ ਪੁਲਿਸ ਕੋਲ ਮੰਨਿਆ ਕਿ ਉਸ ਨੇ ਮਹਿੰਦਰ ਦੁਆਰਾ ਕਾਲੇ ਜਾਦੂ ਦਾ ਮਾਰੇ ਜਾਣ ਦੇ ਡਰੋਂ ਹੀ ਇਸ ਦਾ ਕਤਲ ਕਰ ਦਿੱਤਾ ਹੈ।

(ਦਾ ਟ੍ਰਿਬਿਊਨ)

### ਗੋਲਕ 'ਚੋਂ ਪੈਸੇ ਚੋਰੀ ਕਰਨ ਵਾਲਾ ਰਾ.ਗੀ ਕਾਬੂ

**.ਫਰੀਦਕੋਟ, 20 ਮਈ (ਜਸਵੰਤ ਪੁਰਬਾ)** - .ਫਰੀਦਕੋਟ ਜਿਲ੍ਹੇ ਦੇ ਪਿੰਡ ਕੰਮੇਆਣਾ ਵਿਖੇ ਇੱਥੋਂ ਦੇ ਮੁੱਖ਼ ਗੁਰਦੁਆਰਾ ਸਾਹਿਬ ਦੀ ਗੋਲਕ ਵਿੱਚੋਂ ਪੈਸੇ ਚੋਰੀ ਕਰਕੇ ਲੈ ਜਾਣ ਵਾਲੇ ਇੱਕ ਰਾ.ਗੀ ਨੂੰ ਪਿੰਡ ਵਾਲਿਆਂ ਨੇ ਰੰਗੇ ਹੱਥੀਂ ਫੜ੍ਹ ਲਿਆ ਤੇ ਬਾਅਦ ਵਿੱਚ ਉਸ ਨੂੰ ਪੁਲਿਸ ਹਵਾਲੇ ਕਰ ਦਿੱਤਾ। ਕਥਿਤ ਗੋਲਕ ਚੋਰ ਜਗਸੀਰ ਸਿੰਘ ਇਸੇ ਹੀ ਗੁਰਦੁਆਰਾ ਸਾਹਿਬ ਦੇ ਗ੍ਰੰਥੀ ਦਾ ਆਪਣੇ ਆਪ ਨੂੰ ਰਿਸ਼ਤੇਦਾਰ ਦੱਸ ਰਿਹਾ ਸੀ। ਗੋਲਕ ਚੋਰ ਨੂੰ ਕਾਬੂ ਕਰਨ ਮੌਕੇ ਹੀ ਪਿੰਡ ਵਾਲਿਆਂ ਨੇ ਥਾਣਾ ਸਦਰ .ਫਰੀਦਕੋਟ ਦੀ ਪੁਲਿਸ ਅਤੇ ਪੱਤਰਕਾਰਾਂ ਨੂੰ ਬੁਲਾ ਲਿਆ ਜਿਨ੍ਹਾਂ ਦੇ ਸਾਹਮਣੇ ਹੀ ਇਸ ਰਾਗੀ ਨੇ ਗੋਲਕ ਵਿੱਚੋਂ ਪੈਸੇ ਕੱਢਣ ਦੇ ਢੰਗ ਨੂੰ ਕਰਕੇ ਦਿਖਾਇਆ।

(ਅਜੀਤ)

### ਗ੍ਰੰਥੀ ਨੇ .ਫਾਹਾ ਲਿਆ

**ਲੌਂਗੋਵਾਲ, 22 ਮਈ (ਪੱਤਰ ਪ੍ਰੇਰਕ)** - ਸਥਾਨਕ ਗੁਰਦੁਆਰਾ ਸ਼ਹੀਦ ਭਾਈ ਮਨੀ ਸਿੰਘ ਵਿਖੇ ਗ੍ਰੰਥੀ ਬਾਬੂ ਸਿੰਘ ਵਾਸੀ ਤਾਨਪੁਰ (ਹਰਿਆਣਾ) ਨੇ ਪੱਖ਼ੇ ਨਾਲ ਲਟਕ ਕੇ ਖ਼ੁਦਕੁਸ਼ੀ ਕਰ ਲਈ। ਗ੍ਰੰਥੀ ਆਪਣੀ ਪਤਨੀ ਦੀ ਚਾਰ ਮਹੀਨੇ ਪਹਿਲਾਂ ਹੋਈ ਮੌਤ ਤੋਂ ਬਾਅਦ ਪ੍ਰੇਸ਼ਾਨ ਰਹਿਣ ਲੱਗ ਪਿਆ ਸੀ।

(ਪੰਜਾਬੀ ਟ੍ਰਿਬਿਊਨ)

### ਗੁਰਦੁਆਰਾ ਕਮੇਟੀ ਦੇ ਸੀਮੈਂਟ ਖਰੀਦਣ ਵਿੱਚ ਘਪਲਾ

**ਅੰਮ੍ਰਿਤਸਰ, 28 ਮਈ (ਟ੍ਰਿਬਿਊਨ ਨਿਊਜ਼ ਸਰਵਿਸ)** - ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਰਿਕਾਰਡ ਨਾਲ ਛੇੜਛਾੜ ਕਰਕੇ ਲੱਖ਼ਾਂ ਰੁਪਏ ਦੇ ਖਰੀਦੇ ਬੋ.ਗਸ ਸੀਮੈਂਟ ਕਾਰਣ ਸਿੱਖ਼ਾਂ ਦੀ ਮਿੰਨੀ ਸੰਸਦ ਦੇ ਕਈ ਅਧਿਕਾਰੀਆਂ ਦੇ ਸਿਰ ਝੁਕ ਸਕਦੇ ਹਨ। ਆਈਆਂ ਅਨੇਕਾਂ ਸ਼ਿਕਾਇਤਾਂ ਮਗਰੋਂ ਇਸ ਦੀ ਜਾਂਚ ਕਮੇਟੀ ਦੇ ਪ੍ਰਧਾਨ ਅਵਤਾਰ ਸਿੰਘ ਮੱਕੜ ਨੇ ਸੀਮੈਂਟ ਦੀ ਜਾਅਲੀ ਖਰੀਦ ਦੀ ਜਾਂਚ ਦੇ ਹੁਕਮ ਦੇ ਦਿੱਤੇ। ਇਸ ਘਟਨਾ ਨੂੰ ਬੇਹੱਦ ਮੰਦਭਾਗੀ ਕਰਾਰ ਦਿੰਦਿਆਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਨੇ ਕਿਹਾ ਕਿ ਕੁਤਾਹੀ ਕਰਨ ਵਾਲਿਆਂ ਨੂੰ ਬਖ਼ਸ਼ਿਆ ਨਹੀਂ ਜਾਵੇਗਾ। ਚੀ.ਫ ਗੁਰਦੁਆਰਾ ਇੰਸਪੈਕਟਰ ਸੁਖਦੇਵ ਸਿੰਘ ਨੇ ਜਾਂਚ ਵਿੱਚ ਦੇਖ਼ਿਆ ਕਿ ਇਮਾਰਤੀ ਸਟੋਰ ਵਿੱਚੋਂ ਆਈਆਂ 2300 ਬੋਰੀਆਂ ਵਿੱਚੋਂ 300 ਬੋ.ਗਸ ਹਨ। ਇਹ ਗੱਲ ਵੀ ਸਾਹਮਣੇ ਆਈ ਕਿ ਰਿਕਾਰਡ ਦੇ 2006-07 ਦੇ ਬਹੁਤ ਸਾਰੇ ਪੰਨੇ .ਫਟੇ ਹੋਏ ਸਨ।

### ਬਾਬੇ ਵਡਭਾਗ ਦੀ ਚੇਲੀ ਨੇ ਦੋ ਮਹੀਨੇ ਦੇ ਬੱਚੇ ਨੂੰ ਡੇਰੇ ਦਾ ਪਾਣੀ ਪਿਲਾ ਕੇ ਮਾਰਿਆ

**ਤਰਨਤਾਰਨ, 30 ਮਈ (ਲਾਲੂ ਘੁੰਮਣ)** - ਨੇੜਲੇ ਪਿੰਡ ਵਰਪਾਲ ਵਿਖੇ ਦੋ ਮਹੀਨੇ ਦੇ ਬੀਮਾਰ ਬੱਚੇ ਨੂੰ ਵਡਭਾਗ ਸਿੰਘ ਦੀ ਚੇਲੀ ਨੇ ਡੇਰੇ ਤੋਂ ਲਿਆਂਦਾ ਪਾਣੀ ਪਿਲਾ-ਪਿਲਾ ਕੇ ਮਾਰ ਮੁਕਾਇਆ ਪਰ ਪਰਿਵਾਰ ਨੇ ਉਸ ਦਾ ਕਸੂਰ ਕੱਢਣ ਦੀ ਥਾਂ ਆਪਣੀ ਕਿਸਮਤ ਨੂੰ ਕੋਸਦਿਆਂ ਬੱਚੇ ਨੂੰ ਦ.ਫਨਾ ਦਿੱਤਾ। ਨਾਨਕੇ ਘਰ ਦਾ ਦੋਸ਼ ਹੈ ਕਿ ਸ਼ਿਕਾਇਤ ਦੇਣ ਦੇ ਬਾਵਜੂਦ ਪੁਲਿਸ ਬਣਦੀ ਕਾਰਵਾਈ ਨਹੀਂ ਕਰ ਰਹੀ।

(ਸਪੋਕਸਮੈਨ)





## ਚੋਰਾਂ ਨੂੰ ਮੋਰ

**ਗੁਰਨਾਮ ਅਕੀਦਾ**

ਪਿੰਡ ਵਿੱਚ ਬਰਾਗੀਆਂ ਵਿੱਚੋਂ ਹੀ ਬਾਬਾ ਮੇਹਰਦਾਸ ਹੋਇਆ ਕਰਦਾ ਸੀ। ਮਿਹਰਦਾਸ ਆਪਣੇ ਖੇਤ ਵਿੱਚ ਹੀ ਕੱਖਾਂ ਕਾਨਿਆਂ ਦੀ ਕੁੱਲੀ ਬਣਾ ਕੇ ਰਹਿੰਦਾ ਸੀ। ਉਸ ਦੇ ਹੱਥ ਵਿੱਚ ਚਿਲਮ ਹੁੰਦੀ। ਕੋਲੇਂ ਦੇ ਨਾਲ ਲੱਗੀ ਪਾਥੀ ਹਰ ਸਮੇਂ ਧੁਖਦੀ ਰਹਿੰਦੀ। ਉਹ ਉਸ ਦੀ ਆਪਣੀ ਸਲਤਨਤ ਸੀ। ਇੱਕ ਦਿਨ ਪ੍ਰਗਟ ਦਾਸ ਨੇ ਮੈਨੂੰ ਕਿਹਾ, ਕੁੱਲੀ ਵਾਲੇ ਬਾਬੇ ਕੀ ਕੁੱਲੀ ਮਾਹ ਪੈਸੇ ਪਏ ਆਂ', ਸਾਡੇ ਮਕਾਨ ਦੀ ਪਿੱਠ ਇੱਕ-ਦੂਜੇ ਨਾਲ ਲਗਦੀ ਸੀ, ਇਸ ਕਰਕੇ ਅਸੀਂ ਸ਼ਾਮ ਨੂੰ ਕੋਠੇ ਉੱਤੇ ਇਕੱਠੇ ਬਹਿ ਕੇ ਕਲੋਲਾਂ ਕਰਿਆ ਕਰਦੇ। ਪ੍ਰਗਟ ਨੇ ਕਿਹਾ 'ਓ ਗਾਮੇ ਅੱਜ ਚੱਲੀਏ ਫਿਰ, ਕੁੱਲੀ ਆਲਾ ਕਿਹੜਾ ਘੱਟ ਆ, ਬੁੜ੍ਹੇ ਕੇ ਪੈਸੇ ਚੱਕੀਏ"। ਪ੍ਰਗਟ ਮੇਰਾ ਦੋਸਤ ਸੀ, ਉਹ ਮੇਰੀ ਗੱਲ ਕਦੇ ਟਾਲਦਾ ਨਹੀਂ ਸੀ, ਮੈਂ ਵੀ ਉਸ ਦੀ ਗੱਲ ਕਦੇ ਟਾਲਦਾ ਨਹੀਂ ਸੀ। ਮੈਂ ਝੱਟ ਮੰਨ ਗਿਆ। ਰਾਤ ਦੇ ਗਿਆਰਾਂ ਵਜੇ ਦਾ ਟਾਈਮ, ਦੋ ਚੋਰ, ਇੱਕ ਮੈਂ ਇੱਕ ਮੇਰਾ ਦੋਸਤ ਪ੍ਰਗਟ ਚੋਰੀ ਕਰਨ ਚੱਲੇ। ਦਬਵੇਂ ਪੈਰੀਂ ਅਸੀਂ ਪਿੰਡ ਤੋਂ ਬਾਹਰ ਹੋ ਗਏ। ਕ੍ਰਿਸ਼ਨ ਤਰਖਾਣ ਦੀ ਖੁੱਲ ਖੁੱਲ ਸਾਨੂੰ ਸੁਣਾਈ ਦਿੱਤੀ। ਮੈਂ ਅੰਦਰੋਂ ਬਹੁਤ ਡਰ ਰਿਹਾ ਸੀ, ਕੁੱਲੀ ਵਾਲੇ ਦੀ ਕੁੱਲੀ ਪਿੰਡ 'ਤੋਂ ਕੋਈ ਪੌਣਾ ਕਿਲੋਮੀਟਰ ਦੂਰ ਸੀ। ਰਾਤ ਦਾ ਸੰਨਾਟਾ ਸਾਨੂੰ ਡਰਾ ਰਿਹਾ ਸੀ। ਟਟੀਰੀਆਂ ਦੀ ਆਵਾਜ਼ ਸਾਨੂੰ ਪ੍ਰੇਸ਼ਾਨ ਕਰ ਰਹੀ ਸੀ, ਰਾਧੇ ਬਾਣੀਏ ਦੀ ਮੋਟਰ ਦੇ ਨਾਲ ਬਸੰਤੀ ਮਾਤਾ ਦੀ ਸਮਾਧ, ਜਿਸ ਨੂੰ ਲੋਕ ਬਾਸੜੀਆਂ ਦੇ ਦਿਨਾਂ ਵਿੱਚ ਗੁਲਗੁਲਿਆਂ ਨਾਲ ਰਜਾਇਆ ਕਰਦੇ ਸਨ। ਗੁਲਗੁਲੇ ਤਾਂ ਖ਼ੈਰ ਲੰਡਰ ਕੁੱਤੇ ਹੀ ਖਾ ਜਾਂਦੇ ਸਨ, ਪਰ ਸਾਰੇ ਪਿੰਡ ਦੀ ਬਸੰਤੀ ਮਾਤਾ ਤੇ ਅਥਾਹ ਸ਼ਰਧਾ ਸੀ, ਬਸੰਤੀ ਮਾਤਾ ਦੀ ਸਮਾਧ ਕੋਲੋਂ ਲੰਘਦੇ ਹੋਏ ਮੇਰਾ ਦਿਲ ਕਾਫ਼ੀ ਧੜਕਿਆ।

ਅਸੀਂ ਸਲਾਹਾਂ ਕਰਦੇ ਬਾਬੇ ਦੀ ਕੁੱਲੀ ਕੋਲ ਪੁੱਜ ਗਏ, ਮੈਂ ਕੁੱਲੀ ਦੇ ਬਾਹਰ ਖੜ੍ਹ ਗਿਆ, ਪ੍ਰਗਟ ਦਬਵੇਂ ਪੈਰੀਂ ਅੰਦਰ ਗਿਆ, ਕੁਝ ਸਮੇਂ ਬਾਅਦ ਉਹ ਬਾਹਰ ਆ ਗਿਆ। ਮੈਂ ਹੌਲੀ ਜਿਹੇ ਪੁੱਛਿਆ, 'ਓਏ ਕੰਮ ਬਣ ਗਿਆ' ਪ੍ਰਗਟ ਕਿਤੋਂ ਭੱਜ ਕੇ ਤਾਂ ਨਹੀਂ ਆਇਆ ਸੀ, ਪਰ ਫਿਰ ਵੀ ਉਹ ਸਾਹੋ-ਸਾਹ ਸੀ। ਪ੍ਰਗਟ ਨੇ ਹੌਲੀ ਜਿਹੇ ਚੋਰਾਂ ਵਾਲੀ ਬੋਲੀ 'ਚ ਕਿਹਾ,'ਆ ਜਾ, ਆ ਜਾ, ਕੰਮ ਬਣ ਗਿਆ'। ਅਸੀਂ ਉੱਥੋਂ ਭੱਜੇ ਸਭ ਭੁੱਲ ਗਏ ਸੀ ਕਿ ਸਾਨੂੰ ਕੋਈ ਦੇਖ ਵੀ ਰਿਹਾ ਹੋਣਾ। ਅਸੀਂ ਪਿੰਡ ਨੂੰ ਆਉਣ ਦੀ ਬਜਾਏ ਦੂਜੇ ਪਾਸੇ ਨੂੰ ਤੁਰ ਪਏ। ਛੋਟੀ ਨੈਣਾਂ ਵਾਲੇ ਪਾਸੇ ਵੱਲ ਭੱਜੇ, ਸਾਹੋ-ਸਾਹ ਹੋਏ ਪਏ ਸਾਂ ਦਿਲ ਧੜਕ ਰਿਹਾ ਸੀ। ਅਸੀਂ ਸਾਡੇ ਪਿੰਡ ਦੀ ਜੂਹ ਤੋਂ ਬਾਹਰ ਹੋ ਗਏ। ਸਾਨੂੰ ਚੋਰੀ ਕਰਨ ਵਿੱਚ ਦੋ ਘੰਟੇ ਦਾ ਸਮਾਂ ਲੱਗਿਆ। ਅਸੀਂ ਨੈਣਾਂ ਵਾਲੇ ਪਾਸੇ ਨੂੰ ਹੁੰਦੇ ਹੋਏ ਵੱਡੀ ਸੜਕ ਤੇ ਪੰਜ ਕਿਲੋਮੀਟਰ ਦਾ ਚੱਕਰ ਕੱਟ ਕੇ ਰਾਤ ਦੇ ਦੋ ਵਜੇ ਘਰ ਵੜੇ। ਅਸੀਂ ਪੈਸੇ ਵੀ ਗਿਣ ਲਏ ਸਨ। 155 ਰੁਪਏ ਦੇ ਨੋਟ, 201 ਰੁਪਏ ਦੀ ਭਾਨ। ਅਸੀਂ ਪੈਸੇ ਵੰਡੇ ਨਹੀਂ ਸੀ, ਸਗੋਂ ਇੱਕ ਜਗ੍ਹਾ ਮਿੱਟੀ ਵਿੱਚ ਦੱਬ ਆਏ। ਸਵੇਰ ਹੋਈ, ਅਸੀਂ ਆਮ ਵਾਂਗ ਉੱਠੇ, ਇੱਕ ਦੂਜੇ ਨੂੰ ਮਿਲੇ ਵੀ ਨਹੀਂ, ਪਰ ਅੰਦਰ ਡਰ ਜਰੂਰ ਸੀ। 8 ਕੁ ਵਜੇ ਪਿੰਡ ਵਿੱਚ ਰੌਲਾ ਪੈ ਗਿਆ ਬਾਬਾ ਕੁੱਲੀ ਵਾਲਾ ਪਿੰਡ ਵਿੱਚ ਕਹਿੰਦਾ ਫਿਰੇ 'ਮੇਰਾ 25 ਹਜ਼ਾਰ ਰੁਪਿਆ ਚੁੱਕਿਆ ਗਿਆ।' ਅਸੀਂ ਦੋਵੇਂ ਇਕੱਠੇ ਹੋਣਾ ਚਾਹੁੰਦੇ ਸੀ, ਇੱਕ ਦੂਜੇ ਨੂੰ ਪੁੱਛਣਾ ਚਾਹੁੰਦੇ ਸੀ, ਕਿ 25 ਹਜ਼ਾਰ ਰੁਪਿਆ ਤਾਂ ਨਹੀਂ ਸੀ, ਫੇਰ ਕੁੱਲੀ ਵਾਲਾ ਕਿਉਂ ਕਹਿੰਦਾ, ਮੈਨੂੰ ਪ੍ਰਗਟ 'ਤੇ ਗੁੱਸਾ ਵੀ ਸੀ, ਸਾਲੇ ਨੇ 365 ਰੁਪਏ ਮੈਨੂੰ ਦਿਖਾਏ, ਬਾਕੀ ਸਾਰੇ ਆਪ ਲੈ ਗਿਆ ਪਰ ਮੈਨੂੰ ਪਤਾ ਸੀ ਕਿ ਪ੍ਰਗਟ ਝੂਠ ਨਹੀਂ ਬੋਲਦਾ, ਘੱਟੋ-ਘੱਟ ਮੇਰੇ ਕੋਲ ਨਹੀਂ। ਜਦੋਂ ਅਸੀਂ ਇਕੱਠੇ ਹੁੰਦੇ ਸੀ ਤਾਂ ਪਿੰਡ ਦੇ ਲੋਕ ਸਾਨੂੰ ਬਹੁਤ ਚੰਗਾ ਨਹੀਂ ਸੀ ਸਮਝਦੇ। ਸਵੇਰੀਂ ਬਾਬਾ ਕੁੱਲੀ ਵਾਲਾ ਪੰਚਾਇਤੀ ਇਕੱਠੀ ਕਰਦਾ ਫਿਰੇ। ਪੰਚਾਇਤ ਇਕੱਠੀ ਹੋਈ, ਫੈਸਲਾ ਹੋਇਆ ਕਿ 'ਪੁੱਛ' ਲਿਆਂਦੀ ਜਾਵੇ। ਕੋਈ ਮਲੇਰਕੋਟਲੇ ਜਾਣ ਨੂੰ ਆਖੇ, ਜਿੱਥੇ ਸ਼ੀਸ਼ੇ ਵਿੱਚ ਆਉਂਦੀ ਪਰਛਾਈ ਵਿੱਚੋਂ ਚੋਰ ਦਿਖਾਇਆ ਜਾਂਦਾ ਸੀ, ਕੋਈ ਕਿਤੇ ਕੋਈ ਕਿਤੇ, ਪਰ ਸਾਡੀ ਜਾਨ ਨੂੰ ਬਣੀ ਪਈ ਸੀ। ਸਾਡਾ ਹੁਣ ਇਕੱਠੇ ਹੋਣਾ ਜਰੂਰੀ ਸੀ। ਅਸੀਂ ਇਕੱਠੇ ਹੋਏ, 'ਕਿਉਂ ਰੈ ਪ੍ਰਗਟ 25 ਹਜ਼ਾਰ ਕਿਥਾ ਤਾ', ਪ੍ਰਗਟ ਵੀ ਹੈਰਾਨ,'ਸਹੁੰ ਬਾਪ ਕੀ ਜਿੰਨੇ ਪੈਸੇ ਮੈਂ ਤਨੂੰ ਦਿਖਾਏ ਆਂ ਉਨੀ ਤੇ'। ਅਸੀਂ ਦੋਵੇਂ ਗਹਿਰੀਆਂ ਸੋਚਾਂ ਵਿੱਚ ਡੁੱਬ ਗਏ। ਜੇਕਰ ਕਿਸੇ 'ਪੁੱਛਾਂ' ਵਾਲੇ ਨੇ ਸਾਡਾ ਨਾਂ ਲੈ ਦਿੱਤਾ ਤਾਂ ਪਿੰਡ ਵਾਲਿਆਂ ਨੇ ਸਾਨੂੰ ਛੁਡਾਉਣਾ ਵੀ ਨੀ। ਪਿੰਡ ਦੇ ਪੰਜ ਮੋਹਤਬਰ ਬੰਦੇ ਹਰਿਆਣਾ ਦੇ ਪਿੰਡ ਖੰਡਾ ਵਿਖੇ 'ਪੁੱਛਾਂ' ਲੈਣ ਚਲੇ ਗਏ। ਜਦੋਂ ਰਾਤ ਨੂੰ 'ਪੁੱਛਾਂ' ਲੈਣ ਗਏ ਮੋਹਤਬਰ ਬੰਦੇ ਵਾਪਸ ਆਏ, ਸਾਡੀ ਜਾਨ ਨੂੰ ਬਣੀ ਪਈ ਸੀ। ਉਨ੍ਹਾਂ ਨੇ ਪਿੰਡ ਦੇ ਸਿਆਣੇ ਬੰਦਿਆਂ ਨੂੰ ਇਕੱਠਾ ਕੀਤਾ। ਜਦੋਂ ਗੱਲ ਘੁੰਮਦੀ-ਘੁੰਮਾਉਂਦੀ ਸਾਡੇ ਤੱਕ ਪੁੱਜੀ, ਸਾਨੂੰ ਪਤਾ ਲੱਗਿਆ, ਕਿ ਬਾਬੇ ਨੇ ਚੋਰ ਦਾ ਨਾਂ ਲੈ ਦਿੱਤਾ ਹੈ, ਜੋ ਕਿ ਪਿੰਡ ਵਿੱਚ ਹੀ ਬਾਬੇ ਦੇ ਗੁਆਂਢ 'ਚ ਰਹਿੰਦਾ ਇੱਕ ਲੀਲਾ ਨਾਂ ਦਾ ਵਿਅਕਤੀ ਹੈ ਜਿਸ ਨੇ ਚੋਰੀ ਕੀਤੀ ਹੈ। ਅਸੀਂ ਹੈਰਾਨ, ਅਸੀਂ ਹੀ ਨਹੀਂ ਸਗੋਂ ਸਾਰਾ ਪਿੰਡ ਹੈਰਾਨ, ਲੀਲਾ ਤਾਂ ਬਹੁਤ ਭਗਤ ਬੰਦਾ ਹੈ, ਬਾਬਾ ਸੀਤਾ ਰਾਮ ਦਾ ਬਹੁਤ ਵੱਡਾ ਭਗਤ, ਇਹ ਕੋਈ ਵੀ ਸੋਚ ਵੀ ਨਹੀਂ ਸਕਦਾ ਸੀ ਕਿ ਚੋਰ ਲੀਲਾ ਹੋ ਸਕਦਾ ਹੈ। ਲੀਲੇ ਦੇ ਗਲੇ ਵਿੱਚ ਜਨੇਊ ਵੀ ਪਾਇਆ ਹੋਇਆ ਸੀ। ਇਹ ਜਨੇਊ ਉਸ ਦੇ ਬਾਬਾ ਸੀਤਾ ਰਾਮ ਨੇ ਪਾਇਆ ਸੀ। ਜਨੇਊ ਤਾਂ ਪਿੰਡ ਵਿੱਚ ਹੋਰ ਵੀ ਕਈਆਂ ਦੇ ਬਾਬਾ ਸੀਤਾ ਰਾਮ ਨੇ ਪਾਏ ਸਨ, ਪਰ ਸਭ ਤੋਂ ਵੱਡਾ ਭਗਤ ਲੀਲੇ ਨੂੰ ਅਤੇ ਸਰੂਪ ਦਾਸ ਦੇ ਮੁੰਡੇ ਕੌਰੇ ਤੇ ਬੀਰੇ ਨੂੰ ਸਮਝਿਆ ਜਾਂਦਾ ਸੀ। ਆਂਢ-ਗੁਆਂਢ ਦਾ

ਇਕੱਠ ਹੋ ਗਿਆ, ਮੇਹਰਦਾਸ ਆਖੀ ਜਾ ਰਿਹਾ ਸੀ ਮੇਰਾ 25 ਹਜ਼ਾਰ ਰੁਪਿਆ ਦੁਆਓ, ਮੇਰਾ ਚੋਰ ਜਦ ਫੜਿਆ ਹੀ ਗਿਆ ਤਾਂ ਮੈਂ ਲੈਣ ਤੋਂ ਬਿਨਾ ਰਹਿ ਨਹੀਂ ਸਕਦਾ। ਇਹ ਗੱਲ ਬੜੇ ਕਮਾਲ ਦੀ ਸੀ, ਮੇਹਰਦਾਸ ਨੇ ਤਾਂ ਆਪਦੇ ਪੁੱਤ ਵੀ ਨਹੀਂ ਬਖਸ਼ੇ ਸਨ। ਉਹ ਆਪਣੀ ਜਾਤ ਦੇ ਲੀਲੇ ਨੂੰ ਕਿਉਂ ਬਖਸ਼ੇਗਾ। ਉਸ ਬਾਰੇ ਤਾਂ ਇਉਂ ਵੀ ਕਿਹਾ ਜਾਂਦਾ ਸੀ ਕਿ ਉਹ ਤਾਂ ਆਪਣੇ ਪੁੱਤਾਂ ਨੂੰ ਸਜ਼ਾ ਦਿਆ ਕਰਦਾ ਸੀ ਤਾਂ ਬੰਨ੍ਹ ਕੇ ਉਨ੍ਹਾਂ ਨੂੰ ਕੀੜਿਆਂ ਦੇ ਭੌਣ 'ਤੇ ਸੁੱਟ ਦਿੰਦਾ। ਉਸ ਦੀ ਘਰ ਵਾਲੀ ਇਸੇ ਦੁੱਖ ਵਿੱਚ ਮਰ ਗਈ ਸੀ। ਫਿਰ ਉਹ ਲੀਲੇ ਨੂੰ ਕਿਉਂ ਬਖਸ਼ੇਗਾ। ਅਸੀਂ ਹੈਰਾਨ, ਬਈ ਅਜਿਹਾ ਕਿਹੜਾ 'ਪੁੱਛਾਂ' ਦੇਣ ਵਾਲਾ ਹੈ, ਚੋਰ ਤਾਂ ਅਸੀਂ ਆਂ, ਪਰ ਨਾਂ ਵਿਚਾਰੇ ਭਗਤ ਦਾ ਲੈ ਦਿੱਤਾ। ਫਿਰ ਅਸੀਂ ਸੋਚਦੇ, ਕਿਤੇ 25 ਹਜ਼ਾਰ ਹੀ ਨਾ ਚੁੱਕਿਆ ਗਿਆ ਹੋਵੇ, ਸਾਡੇ ਕੋਲ ਚੂੰਨ-ਭੂੰਨ ਹੀ ਆਈ ਹੋਵੇ। 25 ਹਜ਼ਾਰ ਲੀਲਾ ਚੁੱਕ ਲਿਆਇਆ ਹੋਵੇ 365 ਅਸੀਂ, ਇੱਕ ਵਾਰੀ ਸਾਡਾ ਜੀਅ ਕੀਤਾ ਕਿ ਸਾਰੀ ਕਹਾਣੀ ਦੱਸ ਦਿੱਤੀ ਜਾਵੇ, ਪਰ ਪ੍ਰਗਟ ਇਹ ਗੱਲ ਮੰਨਿਆ ਨੀ। ਫਿਰ ਮੈਂ ਵੀ ਪ੍ਰਗਟ ਨਾਲ ਸੀ, ਮੈਂ ਵੀ ਉਸ ਦੇ ਨਾਲ ਲੱਗ ਕੇ ਚੁੱਪ ਕਰ ਗਿਆ। ਅਸੀਂ ਦੋਵਾਂ ਨੇ ਕਸਮ ਖਾਧੀ ਕਿ ਇਹ ਗੱਲ ਆਪਾਂ ਆਪਣੇ ਤੋਂ ਬਿਨਾਂ ਹੋਰ ਕਿਸੇ ਕੋਲ ਵੀ ਜ਼ਿੰਦਗੀ ਭਰ ਨਹੀਂ ਕਰਾਂਗੇ। ਕਸਮ ਹੁਣ ਤੱਕ ਨਿਭਦੀ ਰਹੀ, ਪਰ ਇਹ ਕਿਤਾਬ ਲਿਖੀ ਜਾ ਰਹੀ ਹੈ ਜੋ ਮੇਰੇ ਸਮਾਜ ਨਾਲ ਸਬੰਧਤ ਹੈ। ਮੈਂ ਕੰਮ ਕਰਦੇ ਵਕਤ ਜ਼ਿੰਦਗੀ ਜਿਉਂਦਿਆਂ ਅਨੇਕਾਂ ਝੂਠ ਬੋਲੇ ਹਨ, ਬੋਲੇ ਵੀ ਹੋਣਗੇ, ਪਰ ਮੈਂ ਇਹ ਇਤਿਹਾਸ ਲਿਖਣ ਜਾ ਰਿਹਾ ਹਾਂ, ਹੁਣ ਝੂਠ ਨਹੀਂ ਲਿਖ ਸਕਦਾ।

❑❑

## ਹਨੇਰੇ ਤੋਂ ਚਾਨਣ ਵੱਲ

ਮੇਰੇ ਘਰ ਦਾ ਮਾਹੌਲ ਅੰਧ ਵਿਸ਼ਵਾਸੀ ਸੀ। ਨਿਸ਼ਚੇ ਹੀ ਇਸ ਦਾ ਪ੍ਰਭਾਵ ਮੇਰੇ ਉੱਪਰ ਵੀ ਪਿਆ। ਸਾਡੇ ਘਰ ਵਿੱਚ ਹਰ ਮੰਗਲਵਾਰ ਮਾਤਾ ਦੀਆਂ ਜੋਤਾਂ ਤੇ ਵੀਰਵਾਰ ਨੂੰ ਬਾਬੇ ਦੇ ਚਿਰਾਗ਼ ਲਗਾਏ ਜਾਂਦੇ ਸਨ। ਇਹ ਰੀਤ ਸਾਡੇ ਵੱਡ ਵਡੇਰਿਆਂ ਦੇ ਸਮੇਂ ਤੋਂ ਚਲਦੀ ਆ ਰਹੀ ਸੀ। ਹਰੇਕ ਸਾਲ ਸਾਡੇ ਘਰ ਪੁੱਛਾਂ ਦੇਣ ਵਾਲਾ ਬਾਬਾ ਰੋਟ ਲਗਾ ਕੇ ਜਾਂਦਾ ਹੁੰਦਾ ਸੀ। ਮੈਨੂੰ ਉਸ ਬਾਬੇ ਤੇ ਬਹੁਤ ਯਕੀਨ ਸੀ। ਇੱਕ ਵਾਰ ਅਖ਼ਬਾਰਾਂ ਦੀ ਰੱਦੀ 'ਚੋਂ ਕੁਝ ਤਰਕਸ਼ੀਲ ਮੈਗ਼ਜ਼ੀਨ ਮੇਰੇ ਹੱਥ ਲੱਗਣ ਤੇ ਅੰਧ ਵਿਸ਼ਵਾਸਾਂ ਪ੍ਰਤੀ ਮੇਰੀ ਸੋਚ ਬਦਲਣ ਲੱਗੀ ਤੇ ਮਨ ਵਿੱਚ ਅਨੇਕਾਂ ਸਵਾਲ ਖੜ੍ਹੇ ਹੋ ਗਏ। ਸੱਚ ਦੀ ਪਰਖ਼ ਲਈ ਮੈਂ ਡਰਦਿਆਂ-ਡਰਦਿਆਂ ਇੱਕ ਛੋਟੇ ਜਿਹੇ ਕਾਗਜ਼ ਦੇ ਟੁਕੜੇ ਤੇ ਲਾਲ ਸਿਆਹੀ ਨਾਲ ਉਰਦੂ ਵਾਂਗ ਕੁਝ ਉਲਟ ਪੁਲਟ ਅੱਖ਼ਰ ਲਿਖ਼ ਕੇ ਉਸ ਨੂੰ ਇੱਕ ਤਵੀਤ ਵਿੱਚ ਪਾਇਆ ਤੇ ਸੰਧੂਰ ਵਿੱਚ ਲਿਬੇੜ ਕੇ ਪੁੱਛਾਂ ਦੇਣ ਵਾਲੇ ਬਾਬੇ ਕੋਲ ਚਲਾ ਗਿਆ। ਮੈਂ ਉਸ ਨੂੰ ਕਿਹਾ ਕਿ ਇਹ ਤਵੀਤ ਸਾਡੇ ਘਰੋਂ ਮਿਲਿਆ ਹੈ। ਬਾਬੇ ਨੇ ਤਵੀਤ ਨੂੰ ਧਿਆਨ ਨਾਲ ਵੇਖਿਆ ਤੇ ਥੋੜ੍ਹਾ ਸੋਚਣ ਤੋਂ ਬਾਅਦ ਕਹਿਣ ਲੱਗਾ, "ਇਸ ਵਿੱਚ ਕਾਲਾ ਇਲਮ ਹੈ ਤੇ ਕਿਸੇ ਦੋਖ਼ੀ ਨੇ ਇਸ ਨੂੰ ਤੁਹਾਡੇ ਘਰ ਦੇ ਨੁਕਸਾਨ ਲਈ ਸੁੱਟਿਆ ਹੈ।" ਬਾਬੇ ਦਾ ਟੇਵਾ ਵੇਖ਼ ਕੇ ਮੈਂ ਆਪਣਾ ਹਾਸਾ ਮਸਾਂ ਰੋਕਿਆ। ਤੇ ਵਾਪਸ ਪਰਤ ਆਇਆ ਤੇ ਮੇਰੇ ਮਨ 'ਚ ਅਖ਼ੌਤੀ ਬਾਬਿਆਂ ਦੀ ਤਸਵੀਰ ਸਾਫ਼ ਹੋ ਗਈ। ਆਪਣੇ ਇਸੇ ਬੁਲੰਦ ਹੌਂਸਲੇ 'ਚ ਇੱਕ ਵੀਰਵਾਰ ਮੈਂ ਇੱਕ ਹੋਰ ਬਾਬੇ ਕੋਲ ਚਲਾ ਗਿਆ ਤੇ ਆਪਣੀ ਵਾਰੀ ਆਉਣ ਤੇ ਉਸ ਨੂੰ ਆਪਣਾ ਨਾਂ ਦੱਸਿਆ। ਉਸ ਨੇ ਸਾਡੇ ਘਰ 'ਚ ਲੱਗੀ ਨਿੰਮ੍ਹ ਬਾਰੇ ਦੱਸਣਾ ਸ਼ੁਰੂ ਕਰ ਦਿੱਤਾ। ਮੈਂ ਉਸ ਨੂੰ ਕਿਹਾ ਕਿ ਤੁਹਾਨੂੰ ਘਰ ਬਾਰੇ ਤਾਂ ਪਤਾ ਹੈ ਪਰ ਨਾਂ ਨਹੀਂ ਦੱਸ ਸਕਦੇ। ਉਹ ਮੇਰੇ ਨਾਲ ਬਹਿਸਣ ਲੱਗ ਪਿਆ ਤੇ ਅਗਲੇ ਵੀਰਵਾਰ ਆਉਣ ਬਾਰੇ ਕਹਿ ਕੇ ਉਸ ਨੇ ਮੈਥੋਂ ਖ਼ਹਿੜਾ ਛੁਡਾ ਲਿਆ। ਇਸ ਤਰ੍ਹਾਂ ਮੈਂ ਕਈ ਚੇਲਿਆਂ/ਬਾਬਿਆਂ ਕੋਲ ਗਿਆ ਪਰ ਕੋਈ ਵੀ ਮੇਰੀਆਂ ਗੱਲਾਂ ਦਾ ਜਵਾਬ ਨਹੀਂ ਦੇ ਸਕਿਆ। ਇਸ ਤਰ੍ਹਾਂ ਤਰਕਸ਼ੀਲ ਵਿਚਾਰਾਂ 'ਚ ਮੇਰਾ ਯਕੀਨ ਪੱਕਾ ਹੋ ਗਿਆ। ਵਿਚਾਰਾਂ 'ਚ ਪਰਪੱਕਤਾ ਆਉਣ ਨਾਲ ਮੈਂ ਆਪਣੇ ਘਰ 'ਚੋਂ ਜੋਤਾਂ ਦੇ ਚਿਰਾਗ਼ ਚੁਕਵਾਉਣ ਦੀ ਠਾਣ ਲਈ। ਇਸ ਕੰਮ ਲਈ ਮੈਂ ਹੌਲੀ-ਹੌਲੀ ਆਪਣੇ ਪਰਿਵਾਰ ਦੇ ਬਾਕੀ ਮੈਂਬਰਾਂ ਨੂੰ ਇਨ੍ਹਾਂ ਪਾਖ਼ੰਡਾਂ ਬਾਰੇ ਦੱਸਣਾ ਸ਼ੁਰੂ ਕੀਤਾ। ਮੇਰਾ ਇਹ ਪ੍ਰਚਾਰ ਸੁਣ ਕੇ ਉਹ ਮੇਰੇ ਨਾਲ ਨਾਰਾਜ਼ ਹੋਣ ਲੱਗੇ ਪਰ ਮੈਂ ਆਪਣੇ ਘਰ ਵਿੱਚੋਂ ਚਿਰਾਗ਼ ਤੇ ਜੋਤਾਂ ਚੁਕਵਾ ਕੇ ਹੀ ਸਾਹ ਲਿਆ। ਮੇਰੇ ਘਰ ਬੱਚਾ ਹੋਣ ਵਾਲਾ ਸੀ। ਪਤਨੀ ਦਾ ਬਲੱਡ ਪ੍ਰੈਸ਼ਰ ਅਚਾਨਕ ਵਧਣਾ ਸ਼ੁਰੂ ਹੋ ਗਿਆਂ। ਮੇਰੇ ਘਰ ਦੇ ਸੋਚਣ ਲੱਗੇ ਕਿ ਪੀਰਾਂ ਫ਼ਕੀਰਾਂ ਨੂੰ ਘਰੋਂ ਕੱਢਣ ਨਾਲ ਹੀ ਇਹ ਗੱਲ ਵਾਪਰ ਰਹੀ ਹੈ। ਸਾਡੇ ਆਂਢ-ਗੁਆਂਢ ਨੇ ਵੀ ਇਹੋ ਕਿਹਾ ਕਿ ਤੁਹਾਡੇ ਮੁੰਡੇ ਨੇ ਬਾਬੇ ਤੇ ਮਾਤਾ ਦੀਆਂ ਜੋਤਾਂ ਨੂੰ ਘਰੋਂ ਕੱਢਿਆ ਹੈ ਇਸ ਲਈ ਹੁਣ ਤੁਹਾਡੀ ਨੂੰਹ ਨੂੰ ਕਸ਼ਟ ਭੁਗਤਣਾ ਪੈ ਰਿਹਾ ਹੈ। ਮੇਰੇ ਪਰਿਵਾਰ ਵਾਲਿਆਂ ਨੇ ਹੋਈ ਇਸ ਭੁੱਲ ਨੂੰ ਬਖ਼ਸ਼ਾਉਣ ਲਈ ਤੁਰੰਤ ਗੱਡੀ ਕਰਵਾਈ ਤੇ ਇੱਕ ਬਾਬੇ ਪਾਸ ਜਾਣ ਦੀ ਤਿਆਰੀ ਕੀਤੀ ਪਰ ਮੇਰੇ ਵਿਰੋਧ ਕਰਨ ਤੇ ਅਸੀਂ ਡਾਕਟਰ ਪਾਸ ਚਲੇ ਗਏ। ਡਾਕਟਰ ਨੇ ਸਮੇਂ ਸਿਰ ਮੁਢਲੀ ਸਹਾਇਤਾ ਦਿੱਤੀ ਤੇ ਆਖ਼ਿਆ ਤੇ ਜੇਕਰ ਤੁਸੀਂ ਸਮੇਂ ਸਿਰ ਨਾ ਆਉਂਦੇ ਤਾਂ ਤੁਹਾਡਾ ਇਹ ਡਲਿਵਰੀ ਕੇਸ ਵਿਗੜ ਜਾਣਾ ਸੀ। ਮੇਰੀ ਪਤਨੀ ਕੋਲ ਬੱਚਾ ਹੋ ਗਿਆ ਤੇ ਕਈ ਦਿਨ ਹਸਪਤਾਲ ਰਹਿਣ ਉਪਰੰਤ ਅਸੀਂ ਘਰ ਆ ਗਏ। ਮੇਰੇ ਸਮਝਾਉਣ ਤੇ ਸਾਡੇ ਪਰਿਵਾਰ ਦੇ ਮੈਂਬਰਾਂ ਦੇ ਮਨਾਂ 'ਚੋਂ ਅੰਧ ਵਿਸ਼ਵਾਸਾਂ ਦਾ ਹਨੇਰਾ ਹੌਲੀ-ਹੌਲੀ ਦੂਰ ਹੋਣ ਲੱਗਾ। ਹੁਣ ਉਹ ਤਰਕਸ਼ੀਲ ਵਿਚਾਰਾਂ ਨਾਲ ਪੂਰੀ ਤਰ੍ਹਾਂ ਸਹਿਮਤ ਹਨ ਤੇ ਮੈਂ ਸੁਸਾਇਟੀ ਦਾ ਮੈਂਬਰ ਬਣ ਕੇ ਲੋਕਾਂ ਨੂੰ ਅਗਿਆਨਤਾ ਦੇ ਹਨੇਰੇ ਵਿੱਚੋਂ ਕੱਢਣ ਲਈ ਤਰਕ ਦੇ ਚਾਨਣ ਦਾ ਪਸਾਰ ਕਰ ਰਿਹਾ ਹਾਂ।

**ਗੁਰਬਿੰਦਰ ਸੋਨੂੰ, ਤੁੰਗਵਾਲੀ (94646-64591)**



ਕੇਸ ਰਿਪੋਰਟ

# ਦਿਓਰ ਬੋਲਦਾ

ਚੰਨਣ ਵਾਂਦਰ

ਕੁਝ ਸਮਾਂ ਪਹਿਲਾਂ ਇੱਕ ਐਤਵਾਰ ਜਦ ਮੈਂ ਕ੍ਰਿਸ਼ਨ ਬਰਗਾੜੀ ਯਾਦਗਾਰੀ ਮਨੋਰੋਗ ਸਲਾਹ ਕੇਂਦਰ 'ਚ ਬੈਠਾ ਮਾਨਸਿਕ ਰੋਗੀਆਂ ਨੂੰ ਵੇਖ ਰਿਹਾ ਸਾਂ ਤਾਂ ਇੱਕ ਨਿਵੇਕਲੇ ਕੇਸ ਨਾਲ ਵਾਹ ਪਿਆ ਜਿਸ ਨੂੰ ਆਪਣੇ ਮਰ ਚੁੱਕੇ ਦਿਓਰ ਚੀਨੇ ਦੀ 'ਕਸਰ' ਸੀ। ਉਹ ਉਸ ਦੇ ਸਿਰ ਚੜ੍ਹ ਕੇ ਬੋਲਦਾ ਸੀ ਤੇ ਜਸਵੀਰ ਕੌਰ ਨਾਂ ਦੀ ਪੀੜਿਤ ਔਰਤ ਅਕਸਰ ਹੀ ਖੇਡਦੀ ਸੀ। ਉਸ ਦੇ ਨਾਲ ਆਈ ਉਸ ਦੀ ਬਜ਼ੁਰਗ ਸੱਸ ਨੇ ਸਮੁੱਚੇ ਕੇਸ ਦਾ ਇੰਜ ਵਖ਼ਿਆਨ ਕੀਤਾ, "ਪੁੱਤਰ, ਇਹ ਮੇਰੀ ਵੱਡੀ ਨੂੰਹ ਆ, ਸੁੱਖ਼ ਨਾਲ ਇੱਕੋ ਇੱਕ ਲੜਕਾ ਐ ਏਹਦੇ। ਸਾਲ ਭਰ ਤੋਂ ਬਿਮਾਰ ਰਹਿੰਦੀ ਐ, ਡਾਕਟਰਾਂ ਤੋਂ 'ਲਾਜ ਬਹੁਤ ਕਰਾਇਐ ਏਹਦਾ ਪਰ ਕੋਈ ਬਹੁਤਾ 'ਰਾਮ ਨਈਂ ਆਇਆ। ਏਹਦੀ ਬਿਮਾਰੀ ਦਾ ਮੁੱਢ ਤਾਂ ਉਸ ਦਿਨ ਤੋਂ ਈ ਬੱਝ ਗਿਆ ਸੀ ਪੁੱਤ, ਜਦ ਮੇਰਾ ਛੋਟਾ ਪੁੱਤਰ ਚੀਨਾ ਸਪਰੇ ਪੀ ਕੇ ਗੁਜਰ ਗਿਆ ਸੀ। ਬੱਸ, ਉਹਦੀ ਮੌਤ ਤੋਂ ਬਾਅਦ ਇਹ ਇੱਕ ਦਿਨ ਵੀ ਰਾਜ਼ੀ ਨਹੀਂ ਰਹੀ। ਪਹਿਲਾਂ ਪਹਿਲ ਇਹ ਚੁੱਪ ਕਰਕੇ ਬੈਠੀ ਰਹਿੰਦੀ ਸੀ, ਘਰ ਦਾ ਕੰਮ ਕਾਰ ਵੀ ਕਰ ਲੈਂਦੀ ਸੀ ਜਿੰਨਾ ਮਨ ਮੰਨਦਾ ਸੀ। ਰੋਟੀ ਖ਼ਾ ਲੈਂਦੀ ਸੀ ਪਰ ਹਜ਼ਮ ਨਹੀਂ ਸੀ ਹੁੰਦੀ। ਕਿਸੇ ਜੀਅ ਨਾਲ ਕਦੇ ਕੋਈ ਗੱਲ ਨਈਂ ਕਰਦੀ, ਜੇ ਕੋਈ ਬੁਲਾ ਲਵੇ ਤਾਂ ਬੋਲ ਪੈਂਦੀ ਐ। ਡਾਕਟਰਾਂ ਦਾ ਕਹਿਣਾ ਐ ਕਿ ਇਹਦੇ ਪੇਟ 'ਚ ਸੋਜ਼ ਐ, ਉਹਦੀ ਦਵਾਈ ਚਲਦੀ ਐ ਪੁੱਤ ਪਰ ਕਈ ਮਹੀਨਿਆਂ ਤੋਂ ਹੁਣ ਸਾਡੇ ਘਰ 'ਚ ਉਹ ਕੁਝ ਹੋ ਰਿਹੈ ਜਿਹੜਾ ਮੈਂ ਆਪਣੀ ਉਮਰ 'ਚ ਕਦੇ ਨਈਂ ਤੱਕਿਆ। ਮੇਰੇ ਚੀਨੇ ਨੂੰ ਗੁਜਰਿਆਂ ਪੰਜ ਵਰ੍ਹੇ ਹੋ ਗਏ ਤੇ ਹੁਣ ਉਹ ਇਹਦੇ ਸਿਰ ਚੜ੍ਹ ਕੇ ਬੋਲਣ ਲੱਗ ਪਿਐ। ਮੈਨੂੰ ਤਾਂ ਯਕੀਨ ਨੀਂ ਆਉਂਦਾ ਪੁੱਤ ਪਰ ਉਹ ਤਾਂ ਇਹਦੇ 'ਚ ਆ ਕੇ ਸਿੱਧਾ ਕਹਿੰਦੈ, ਮੈਂ ਚੀਨਾ ਹਾਂ, ਦਿਨ 'ਚ ਕਈ-ਕਈ ਵਾਰ ਖੇਡਦੀ ਆ ਇਹ।"

"ਚੀਨੇ ਦੀ ਮੌਤ ਤੋਂ ਪਹਿਲਾਂ ਵੀ ਖੇਡਦੀ ਸੀ ਇਹ ?" ਮੈਂ ਪੁੱਛਿਆ।

"ਨਈਂ ਪੁੱਤ, ਅਸੀਂ ਤਾਂ ਰੰਗੀ ਵਸਦੇ ਸਾਂ, ਇਹ ਸਾਰਾ ਕੁਝ ਉਹਦੀ ਮੌਤ ਤੋਂ ਮਗਰੋਂ ਹੀ ਸ਼ੁਰੂ ਹੋਇਐ, ਜਦ ਕਈ ਸਾਲ ਇਹ ਠੀਕ ਨਾ ਹੋਈ ਤਾਂ ਰਿਸ਼ਤੇਦਾਰਾਂ ਦੇ ਕਹਿਣ ਤੇ ਕਿ ਇਹਨੂੰ ਕੋਈ 'ਓਪਰੀ ਅਚਾ' ਨਾ ਹੋਵੇ ਅਸੀਂ ਏਹਨੂੰ ਚੇਲਿਆਂ ਕੋਲ ਡੇਰਿਆਂ ਤੇ ਲਿਜਾਣ ਲੱਗ ਪਏ। ਸਾਨੂੰ ਕੀ ਪਤਾ ਸੀ ਸਾਡਾ ਈ ਚੰਦਰਾ ਏਹਦੇ ਮਗਰ ਪੈ ਜੂ। ਡੇਰਿਆਂ ਤੇ ਜਾਂਦੇ ਰਹੇ, ਕਦੇ ਕਿਤੇ-ਕਦੇ ਕਿਤੇ...ਸਾਰਿਆਂ ਨੇ ਏਹੋ ਕਿਹਾ ਕਿ ਏਹਨੂੰ ਕਸਰ ਐ, ਇੱਕ ਨੇ ਕਹਿ ਤਾ ਕਿ ਥੋਡੇ ਮਰੇ ਮੁੰਡੇ ਚੀਨੇ ਦਾ ਪਹਿਰਾ ਐ ਏਹਦੇ ਤੇ, ਬੱਸ ਉਸ ਦਿਨ ਤੋਂ ਬਾਅਦ ਏਹਦੇ 'ਚ ਉਹ ਬੋਲਣ ਲੱਗ ਪਿਆ।" ਬੋਲਦਿਆਂ-ਬੋਲਦਿਆਂ ਮਾਤਾ ਮਨ ਭਰ ਆਈ। ਕੁਝ ਪਲ ਰੁਕਣ ਪਿੱਛੋਂ ਫਿਰ ਕਹਿਣ ਲੱਗੀ, "ਪੁੱਤ, ਇੱਕ ਵਾਰ ਇੱਕ ਵੱਡੇ ਚੇਲੇ ਕੋਲ ਗਏ ਸਾਂ ਅਸੀਂ, ਉਹਦੇ ਕੋਲ ਜਾ ਕੇ ਚੀਨਾ ਏਹਦੇ ਸਿਰ ਤੇ ਆ ਗਿਆ, ਇਹ ਖੇਡਣ ਲੱਗ ਪਈ ਤੇ ਉੱਚੀ ਉੱਚੀ ਬੋਲਣ ਲੱਗ ਪਈ...'ਮੈਨੂੰ ਕਿਤੇ ਢੋਈ ਨਹੀਂ ਮਿਲੀ...ਮੈਨੂੰ ਕੱਪੜੇ ਨਹੀਂ ਮਿਲੇ...ਜੇ ਭਲਾ ਚਾਹੁੰਦੇ ਹੋ ਤਾਂ ਸਾਰੇ ਸ਼ਰਾਬ ਛੱਡ ਦਿਓ...ਵਜੀਦਪੁਰ ਸੰਤਾਂ ਕੋਲ ਜਾ ਕੇ ਅਮ੍ਰਿਤ ਛਕ ਆਓ...ਜੇ ਮੇਰੀ ਨਾ ਮੰਨੀ ਤਾਂ ਘਰ ਦਾ ਮਲੀਆਮੇਟ ਕਰ ਦੂੰ...' ਇਹ ਬੋਲਦੀ ਰਹੀ ਤੇ ਚੇਲਾ ਏਹਦੇ ਮੂੰਹ ਵੱਲ ਵੇਂਹਦਾ ਰਿਹਾ। ਕਈ ਵਾਰ ਗਏ ਅਸੀਂ ਉਹਦੇ ਕੋਲ, ਆਪਣੀ ਦਾਨ ਦਕਸ਼ਣਾ ਲੈ ਕੇ ਸਾਨੂੰ ਜਵਾਬ ਦੇ ਗਿਆ। ਕਈ ਚੇਲਿਆਂ ਨੂੰ ਅਸੀਂ ਆਪਣੇ ਘਰ ਵੀ ਲਿਆਂਦੈ...ਏਹਨੂੰ ਖਿਡਾ ਤਾਂ ਸਾਰੇ ਦਿੰਦੇ ਨੇ ਪਰ ਰੁਕਦੀ ਕਿਸੇ ਤੋਂ ਨੀਂ..., ਹੁਣ ਤਾਂ ਕਿਸੇ ਦਾ ਜਾਦੂ-ਤਵੀਤ ਵੀ ਏਹਦੇ ਤੇ ਅਸਰ ਨੀਂ ਕਰਦਾ। ਅਜੇ ਪਰਸੋਂ ਹੀ ਬਾਬੇ ਸ਼ੇਰ ਸ਼ਾਹ ਵਲੀ ਦੀ ਸਮਾਧ ਤੇ ਗਏ ਸਾਂ... ਇਹ ਲੱਗ ਪੀ ਖੇਡਣ...ਬਾਬੇ ਨੇ ਪੁੱਛਿਆ ਕੌਣ ਐਂ ਤੂੰ ?...ਬੋਲਦੀ ਐ...'ਮੈਂ ਚੀਨਾ ਆਂ...ਸ਼ਰਾਬ ਛੱਡ ਦਿਓ...ਤੇ ਅੰਮ੍ਰਿਤ ਛਕ ਲਓ...'। ਪੁੱਤਰ ਅੰਮ੍ਰਿਤ ਵਾਲੀ ਗੱਲ ਸੁਣ ਕੇ ਅਸੀਂ ਤਾਂ ਦੋ ਵਾਰ ਘਰੇ ਖ਼ੰਡ ਪਾਠ ਵੀ ਖ਼ੁਲਵਾ ਲਿਐ ਪਰ ਕੋਈ ਫ਼ਾਇਦਾ ਨੀਂ ਹੋਇਆ"

ਪਰਿਵਾਰ ਬਾਰੇ ਪੁੱਛਣ ਤੇ ਮਾਤਾ ਨੇ ਦੱਸਿਆ ਕਿ ਉਸ ਦੇ ਦੋ ਪੁੱਤਰ ਹਨ ਤੇ ਇਹ ਵੱਡੇ ਦੇ ਘਰੋਂ ਐ। ਛੋਟਾ ਤਾਂ ਅਕਸਰ ਹੀ ਦਾਰੂ ਪਾਣੀ ਪੀ ਲੈਂਦੈ ਪਰ ਵੱਡੇ ਨੇ ਕਦੇ ਹੱਥ ਨੀਂ ਲਾਇਆ। ਛੋਟੇ ਦੇ ਘਰ ਆਲੀ ਈ ਘਰ ਦਾ ਸਾਰਾ ਕੰਮ ਕਾਰ ਵੇਖਦੀ ਐ ਤੇ ਆਏ ਗਏ ਨੂੰ ਸੰਭਾਲਦੀ ਐ। ਮੈਂ ਤਾਂ ਇਹਦੇ ਇਲਾਜ ਲਈ ਕਈ ਸਾਲਾਂ ਤੋਂ ਭਟਕਦੀ ਫ਼ਿਰਦੀ ਆਂ। ਮਾਤਾ ਵੱਲੋਂ ਸੁਣਾਈ ਸਾਰੀ ਗਾਥਾ ਮੈਂ ਸਮਝ ਗਿਆ ਸਾਂ। ਜਦ ਜਸਵੀਰ ਕੌਰ ਨੂੰ ਬੁਲਾਇਆ ਤਾਂ ਉਸ ਦਾ ਚਿਹਰਾ ਉਸ ਦੀ ਮਾਨਸਿਕ ਹਾਲਤ ਨੂੰ ਬਿਆਨ ਕਰ ਰਿਹਾ ਸੀ। ਉਸ ਦੇ ਕਮਰੇ ਅੰਦਰ ਆਉਣ ਸਾਰ ਹੀ ਮੈਂ ਉਸ ਨੂੰ ਬਿਠਾ ਕੇ ਮੈਂ ਉਸ ਦੇ ਸਿਰ ਤੇ ਹੱਥ ਰੱਖਿਆ ਤੇ ਉਹ ਬੋਲਣ ਲੱਗੀ, "ਮੈਂ ਚੀਨਾ ਬੋਲਦਾਂ, ਹੁਣ ਮੈਂ ਏਹਨੂੰ ਛੱਡ ਦਿਆਂਗਾ ਤੇ ਥੋਡੇ ਕੋਲ ਰਹਾਂਗਾ।" ਜਸਵੀਰ ਕੌਰ ਨਾਲ ਕੁਝ ਸਮਾਂ ਗੱਲਬਾਤ ਕਰਨ ਉਪਰੰਤ ਮੈਂ ਉਸ ਨੂੰ ਸੰਮੋਹਕ ਨੀਂਦ 'ਚ ਲਿਜਾ ਕੇ ਸੁਝਾਅ ਦਿੱਤੇ ਤੇ ਉਸ ਦੇ ਦਿਓਰ ਚੀਨੇ ਦੇ ਡਰ ਨੂੰ ਉਸ ਦੇ ਅਚੇਤ ਮਨ 'ਚੋਂ ਸਾਫ਼ ਕੀਤਾ। ਨੀਂਦ 'ਚੋਂ ਉੱਠਣ ਉਪਰੰਤ ਉਹ ਸ਼ਾਂਤ ਚਿਤ ਨਜ਼ਰ ਆ ਰਹੀ ਸੀ। ਘਰ ਦੀ ਚਿੰਤਾ ਨੇ ਹੀ ਜਸਵੀਰ ਨੂੰ ਮਨੋਰੋਗੀ ਬਣਾ ਦਿੱਤਾ ਸੀ ਤੇ ਰਹਿੰਦੀ ਖ਼ੂੰਹਦੀ ਕਸਰ ਚੇਲਿਆਂ ਨੇ ਪੂਰੀ ਕਰ ਦਿੱਤੀ। ਵੱਡੀ ਨੂੰਹ ਹੋਣ ਦੇ ਨਾਤੇ ਉਹ ਘਰ ਦੀ ਸਾਰੀ ਜ਼ਿੰਮੇਵਾਰੀ ਸਮਝਦੀ ਸੀ ਤੇ ਸਾਰਾ ਕੰਮ ਕਾਰ ਆਪਣੇ ਹੱਥੀਂ ਕਰਦੀ ਸੀ। ਉਸ ਦਾ ਘਰ ਵਾਲਾ ਘਰ ਦੀ ਤਰੱਕੀ ਤੇ ਕੰਮ-ਕਾਰ ਪ੍ਰਤੀ ਬਹੁਤਾ ਫ਼ਿਕਰਮੰਦ ਨਹੀਂ ਸੀ। ਖ਼ੇਤੀ ਦਾ ਕੰਮ ਉਸ ਦਾ ਦੂਸਰਾ ਦਿਓਰ ਹੀ ਵੇਖਦਾ ਸੀ। ਉਹ ਅਕਸਰ

ਹੀ ਦਾਰੂ-ਪਾਣੀ ਛਕਦਾ ਸੀ। ਜਸਵੀਰ ਉਸ ਨੂੰ ਕਈ ਵਾਰ ਟੋਕਦੀ ਸੀ ਪਰ ਉਹ ਆਪਣੀ ਆਦਤ ਤੋਂ ਮਜਬੂਰੀ ਸੀ। ਉਸ ਦਾ ਮੌਤ ਨੂੰ ਪਿਆਰਾ ਹੋਇਆ ਦਿਓਰ ਚੀਨਾ ਵੀ ਦਾਰੂ ਦਾ ਸ਼ੌਕੀਨ ਸੀ ਤੇ ਇੱਕ ਦਿਨ ਉਹ ਕਿਸੇ ਪ੍ਰੇਸ਼ਾਨੀ ਦੇ ਚਲਦਿਆਂ ਸਪਰੇ ਪੀ ਕੇ ਆਪਣੀ ਜੀਵਨ ਲੀਲ੍ਹਾ ਖ਼ਤਮ ਕਰ ਗਿਆ। ਜਸਵੀਰ ਇਸ ਗੱਲੋਂ ਚਿੰਤਤ ਰਹੀ ਸੀ। ਕਿਤੇ ਉਸ ਦਾ ਇਹ ਦਿਓਰ ਵੀ ਦਾਰੂ ਪੀ ਕੇ ਚੀਨੇ ਦੇ ਰਾਹ ਨਾ ਚਲਾ ਜਾਵੇ। ਇਹ ਡਰ ਹੌਲੀ-ਹੌਲੀ ਉਸ ਦੇ ਅੰਦਰ ਘਰ ਕਰ ਗਿਆ ਤੇ ਉਸ ਨੇ ਆਪਣੇ ਮਨ ਹੀ ਮਨ ਇਹ ਧਾਰਨਾ ਬਣਾ ਲਈ ਕਿ ਜੇਕਰ ਉਸ ਨੇ ਦਾਰੂ ਪਾਣੀ ਨਾ ਤਿਆਗਿਆ ਤਾਂ ਉਸ ਦੀ ਮੌਤ ਲਾਜ਼ਮੀ ਹੈ। ਅਜਿਹਾ ਹੋਣ ਦੀ ਸੂਰਤ ਵਿੱਚ ਉਨ੍ਹਾਂ ਦਾ ਘਰ ਬਾਰ ਉੱਜੜ ਜਾਵੇਗਾ। ਇਹੋ ਡਰ ਤੇ ਫ਼ਿਕਰ ਉਸ ਨੂੰ ਦਿਨ ਰਾਤ ਸਤਾਉਣ ਲੱਗਾ ਜਿਸ ਕਰਕੇ ਉਸ ਦੀ ਰਾਤਾਂ ਦੀ ਨੀਂਦ ਉੱਡ ਗਈ ਤੇ ਖ਼ਾਣ ਪੀਣ ਛੁੱਟ ਗਿਆ। ਇਸੇ ਚਿੰਤਾ ਨੇ ਉਸ ਦੀ ਭੁੱਖ ਮਾਰ ਦਿੱਤੀ ਤੇ ਜੋ ਮਾੜਾ ਮੋਟਾ ਉਹ ਖਾਂਦੀ ਸੀ ਉਹ ਹਜ਼ਮ ਨਹੀਂ ਸੀ ਹੁੰਦਾ। ਆਪਣੇ ਮਨ ਦਾ ਇਹ ਦੁੱਖ ਉਹ ਕਿਸੇ ਕੋਲ ਨਹੀਂ ਸੀ ਫ਼ੋਲਦੀ। ਜਦ ਉਹ ਚੇਲਿਆਂ ਕੋਲ ਡੇਰਿਆਂ ਤੇ ਜਾਣ ਲੱਗੀ ਤਾਂ ਉਸ ਦੇ ਅਚੇਤ ਮਨ 'ਚ ਵਸਿਆ ਡਰ ਬਾਹਰ ਆ ਗਿਆ ਤੇ ਉਹ ਆਪਣੀ ਇੱਛਾ ਨੂੰ ਆਪਣੇ ਮਰ ਚੁੱਕੇ ਦਿਓਰ ਚੀਨੇ ਦੇ ਰਾਹੀਂ ਜ਼ਾਹਰ ਕਰਨ ਲੱਗੀ। ਜੋ ਕੁਝ ਉਹ ਬੋਲਦੀ ਸੀ, ਉਸ ਦੇ ਪਿੱਛੇ ਇਹੋ ਭਾਵਨਾ ਕੰਮ ਕਰਦੀ ਸੀ ਕਿ ਉਸ ਦਾ ਦਿਓਰ ਦਾਰੂ ਛੱਡ ਕੇ ਅੰਮ੍ਰਿਤ ਛਕ ਲਵੇ ਤਾਂ ਉਨ੍ਹਾਂ ਦਾ ਘਰ ਬਚ ਸਕਦਾ ਹੈ।

ਜਦ ਉਹ ਚੇਲਿਆਂ ਕੋਲ ਜਾਂਦੇ ਸਨ ਤਾਂ ਉਹ ਉੱਥੇ ਜਾ ਕੇ ਖੇਡਦੀ ਸੀ ਤੇ ਉਸ 'ਚ ਚੀਨਾ ਬੋਲਦਾ ਸੀ ਪਰ ਮਸ਼ਵਰਾ ਕੇਂਦਰ ਤੇ ਆ ਕੇ ਦਿਲਚਸਪ ਗੱਲ ਇਹ ਵਾਪਰੀ ਕਿ ਉੱਥੇ ਬੈਠੇ ਹੋਰਨਾਂ ਲੋਕਾਂ ਤੇ ਮਰੀਜ਼ਾਂ ਦੀ ਆਪਸੀ ਗੱਲ ਬਾਤ ਸੁਣ ਦੇ ਉਹ ਸਭ ਕੁਝ ਸਮਝ ਗਈ। ਇਸੇ ਲਈ ਜਾਣ ਸਾਰ ਮੇਰੇ ਵੱਲੋਂ ਉਸ ਦੇ ਸਿਰ ਤੇ ਹੱਥ ਰੱਖਣ ਤੇ ਹੀ ਉਸ 'ਚ ਬੋਲਦਾ ਚੀਨਾ ਜਵਾਬ ਦੇ ਗਿਆ। ਇਹ ਉਸ ਦੇ ਮਨ ਤੋਂ ਉੱਤਰੇ ਡਰ ਤੇ ਬੋਝ ਦਾ ਇੱਕ ਸੰਕੇਤ ਸੀ ਜਿਸ ਨੂੰ ਮੈਂ ਸੰਮੋਹਕ ਨੀਂਦ ਰਾਹੀਂ ਮੁਕੰਮਲ ਰੂਪ ਵਿੱਚ ਮਿਟਾ ਦਿੱਤਾ। ਉਸ ਦੇ ਨਾਲ ਆਏ ਦੂਸਰੇ ਦਿਓਰ ਨੇ ਵੀ ਮੇਰੇ ਸੁਝਾਅ ਤੇ ਉਸ ਨੂੰ ਵਿਸ਼ਵਾਸ ਦਿਵਾਇਆ ਕਿ ਉਹ ਦਾਰੂ ਪਾਣੀ ਛੱਡ ਦੇਵੇਗਾ ਤੇ ਜ਼ਿੰਮੇਵਾਰੀ ਨਾਲ ਘਰ ਦਾ ਸਾਰਾ ਕੰਮ ਕਾਰ ਸੰਭਾਲੇਗਾ। ਇਸ ਵਿਸ਼ਵਾਸ ਨੇ ਸੋਨੇ ਤੇ ਸੁਹਾਗੇ ਦਾ ਕੰਮ ਕੀਤਾ ਤੇ ਜਸਵੀਰ ਕੌਰ ਦੇ ਸਾਰੇ ਫ਼ਿਕਰ ਦੂਰ ਹੋ ਗਏ। ਜਦ ਮੈਂ ਉਸ ਨੂੰ ਸੁਝਾਅ ਦੇ ਕੇ ਕਮਰੇ ਤੋਂ ਬਾਹਰ ਭੇਜਿਆ ਤਾਂ ਉਹ ਖੁਸ਼ ਨਜ਼ਰ ਆ ਰਹੀ ਸੀ। ਆਪਣੀ ਸੱਸ ਨਾਲ ਉਹ ਪਿੰਡ ਚਲੀ ਗਈ ਤੇ ਉਸ ਦੇ ਅਚੇਤ ਮਨ ਵਿੱਚ ਵਸਿਆ ਚੀਨੇ ਦਾ ਡਰ ਸਦਾ ਲਈ ਖ਼ਤਮ ਹੋ ਗਿਆ। ਉਹ ਆਪਣੇ ਪਰਿਵਾਰ 'ਚ ਰਾਜੀ ਖੁਸ਼ੀ ਵਸ ਰਹੀ ਹੈ।

* ਮੁਖ਼ੀ, ਮਨੋਰੋਗ ਮਸ਼ਵਰਾ ਵਿਭਾਗ ਪੰਜਾਬ (98143-37522)

## ਭੂਤ ਦਾ ਧੱਫ਼ਾ

ਅਜਾਇਬ ਜਲਾਲਆਣਾ

ਸਾਡੇ ਜੀਵਨ ਵਿੱਚ ਪੈਸੇ ਦੀ ਬਹੁਤ ਅਹਿਮੀਅਤ ਹੈ। ਪੈਸੇ ਬਿਨਾਂ ਗੁਜਾਰਾ ਨਹੀਂ। ਜੇਕਰ ਪੱਲੇ ਪੈਸਾ ਨਾ ਹੋਵੇ ਤਾਂ ਕੋਈ ਬਾਤ ਨਹੀਂ ਪੁਛਦਾ। ਰਿਸ਼ਤੇਦਾਰ ਮਿੱਤਰ ਵੀ ਸਾਥ ਛੱਡ ਜਾਂਦੇ ਹਨ। ਇਸੇ ਲਈ ਬੰਦਾ ਪੈਸਾ ਕਮਾਉਣ ਲਈ ਸੌ ਪਾਪੜ ਵੇਲਦਾ ਹੈ। ਪੈਸੇ ਨਾਲ ਸੁਖ਼ ਸਹੂਲਤਾਂ ਤੇ ਮਾਣ ਸਨਮਾਨ ਤਾਂ ਮਿਲਦਾ ਹੀ ਹੈ ਪਰ ਕਈ ਵਾਰ ਇਹ ਪੈਸਾ ਜਾਨ ਦਾ ਖ਼ੌਅ ਬਣ ਜਾਂਦਾ ਹੈ ਜਿਸ ਨਾਲ ਜ਼ਿੰਦਗੀ ਦੁੱਭਰ ਹੋ ਜਾਂਦੀ ਹੈ। ਪੈਸੇ ਦੀ ਹਵਸ ਮਨੁੱਖ਼ ਨੂੰ ਸ਼ੈਤਾਨ ਬਣਾ ਦਿੰਦੀ ਹੈ। ਅਜਿਹਾ ਹੀ ਕੁਝ ਸਿਰਸਾ ਜਿਲ੍ਹੇ ਦੇ ਇੱਕ ਪਿੰਡ ਵਿੱਚ ਵਾਪਰਿਆ ਜਿੱਥੇ ਪਰਿਵਾਰ ਦੀ ਵਿਆਹੀ ਵਰ੍ਹੀ ਲੜਕੀ ਨੇ ਆਪਣੇ ਪੇਕਿਆਂ ਤੋਂ ਪੈਸੇ ਹੜੱਪਣ ਦੇ ਲਾਲਚ ਵਿੱਚ ਸਾਰਿਆਂ ਦਾ ਜਿਉਣਾ ਹਰਾਮ ਕਰ ਦਿੱਤਾ।

ਪਰਿਵਾਰ ਦੇ ਮੁਖ਼ੀ ਨੇ ਜਦ ਸ਼ਹਿਰ ਵਿੱਚ ਆਪਣਾ ਇੱਕ ਪਲਾਟ ਮਹਿੰਗੇ ਭਾਅ ਵੇਚ ਲਿਆ ਤਾਂ ਉਸ ਦੀ ਖ਼ਬਰ ਭੈਣ ਤੱਕ ਵੀ ਪਹੁੰਚ ਗਈ। ਉਹ ਆਪਣੇ ਪਤੀ ਨੂੰ ਨਾਲ ਲੈ ਕੇ ਪੇਕੇ ਘਰ ਆ ਗਈ। ਰੰਗੀਂ ਵਸਦੇ ਘਰ 'ਚ ਖਲਲ ਪੈਣ ਲੱਗ ਪਿਆ ਜਿਸ ਦਾ ਪਰਿਵਾਰ ਨੂੰ ਕੋਈ ਚਿੱਤ ਚੇਤਾ ਵੀ ਨਹੀਂ ਸੀ। ਘਰ 'ਚ ਅਚਾਨਕ ਇੱਟਾ ਰੋੜੇ ਵੱਜਣ ਲੱਗ ਪਏ। ਕੁਝ ਦਿਨ ਤਾਂ ਪਰਿਵਾਰ ਨੇ ਇਸ ਦੀ ਪ੍ਰਵਾਹ ਨਾ ਕੀਤੀ ਪ੍ਰੰਤੂ ਜਦੋਂ ਸਾਬਤ ਇੱਟਾਂ ਤੇ ਰੰਗ ਬਿਰੰਗੇ ਰੋੜੇ ਆਉਣ ਲੱਗੇ ਤਾਂ ਉਹ ਫ਼ਿਕਰਮੰਦ ਹੋ ਗਏ। ਉਨ੍ਹਾਂ ਆਪਣੇ ਵੱਲੋਂ ਚੌਕਸੀ ਰੱਖੀ ਤੇ ਇੱਕ ਵਾਰ ਪੁਲਿਸ ਨੂੰ ਵੀ ਲਿਆਂਦਾ ਪਰ ਕੁਝ ਹੱਥ ਪੱਲੇ ਨਾ ਪਿਆ। ਅਚਾਨਕ ਇੱਟਾਂ ਰੋੜੇ ਵੱਜਣ ਨਾਲ ਘਰ ਦੇ ਮੈਂਬਰ ਜਖ਼ਮੀ ਵੀ ਹੋ ਜਾਂਦੇ। ਜਦ ਕੋਈ ਹੱਲ ਨਾ ਨਿਕਲਿਆ ਤਾਂ ਪਰਿਵਾਰ ਦੇ ਮੈਂਬਰ ਗਰਮੀਂ ਵਿੱਚ ਵੀ ਰਾਤ ਨੂੰ ਰਜਾਈਆਂ ਲੈ ਕੇ ਸੌਂਦੇ ਤਾਂ ਜੋ ਰੋੜਿਆਂ ਦੇ ਕਹਿਰ ਤੋਂ ਬਚ ਸਕਣ। ਜਿਹੜਾ ਮੈਂਬਰ ਰਾਤ ਨੂੰ ਘਰ ਦਾ ਗੇਟ ਬੰਦ ਕਰਨ ਜਾਂਦਾ ਉਸ ਦੇ 'ਭੂਤ' ਧੱਫ਼ਾ ਮਾਰਦੀ। ਘਟਨਾਵਾਂ ਦਾ ਰਹੱਸ ਉਸ ਸਮੇਂ ਹੋਰ ਵੀ ਉਲਝ ਗਿਆ ਜਦ ਘਰ ਦੇ ਭਾਂਡੇ ਉੱਡਣ ਲੱਗ ਪਏ। ਰੋਟੀ ਵਾਲੀਆਂ ਥਾਲੀਆਂ ਹਵਾ 'ਚ ਉੱਡਣ ਲਗਦੀਆਂ ਸਨ। ਘਟਨਾਵਾਂ ਰੋਕਣ ਲਈ ਪਰਿਵਾਰ ਨੂੰ ਸਾਧ ਸਿਆਣਿਆਂ ਨੂੰ ਆਪਣੇ ਘਰ ਲਿਆਂਦਾ ਪਰ ਪੈਸੇ ਦੀ ਬਰਬਾਦੀ ਤੋਂ ਬਿਨਾਂ ਕੁਝ ਵੀ ਹੱਥ ਪੱਲੇ ਨਾ ਆਇਆ। ਤਰਕਸ਼ੀਲ ਲਹਿਰ ਦੇ ਇੱਕ ਸਮਰਥਕ ਰਾਹੀਂ ਪਰਿਵਾਰ ਨੇ ਕਾਲਾਂਵਾਲੀ ਇਕਾਈ ਨਾਲ ਸੰਪਰਕ ਕੀਤਾ ਤੇ ਅਸੀਂ ਘਟਨਾਵਾਂ ਦੇ ਹੱਲ ਲਈ ਉਸ ਪਿੰਡ ਪਹੁੰਚ ਗਏ। ਪੜਤਾਲੀਆ ਟੀਮ ਵਿੱਚ ਮੇਰੇ ਤੋਂ ਇਲਾਵਾ ਮੈਡਮ ਜਸਵੰਤ ਕੌਰ, ਸੁਰਿੰਦਰ ਪਾਲ ਸਿੰਘ, ਹਰਦੇਵ ਅਗਰੋਈਆ, ਸ਼ਮਸ਼ੇਰ ਸਿੰਘ ਤੇ ਮੁਲਖ਼ ਪਿਪਲੀ ਸ਼ਾਮਲ



ਸਨ। ਅਸੀਂ ਪਰਿਵਾਰ ਦੇ ਸਾਰੇ ਮੈਂਬਰਾਂ ਨਾਲ ਵਿਸਥਾਰ ਵਿੱਚ ਗੱਲਬਾਤ ਕੀਤੀ ਤੇ ਘਟਨਾਵਾਂ ਦਾ ਸਮਾਂ ਵੀ ਪਰਖ਼ਿਆ। ਘਟਨਾਵਾਂ ਦੀ ਲੜੀ ਇੱਕ ਔਰਤ ਨਾਲ ਜੁੜਦੀ ਸੀ ਜਿਹੜੀ ਪਰਿਵਾਰ ਮੁਖੀ ਦੀ ਭੈਣ ਸੀ ਤੇ ਉਹ ਆਪਣੇ ਪਤੀ ਨਾਲ ਕੁਝ ਸਮੇਂ ਲਈ ਉਸ ਘਰ ਠਹਿਰੇ ਹੋਏ ਸਨ। ਅਸੀਂ ਆਪਣੇ ਯਤਨਾਂ ਨਾਲ ਉਸ ਨੂੰ ਮਨਾ ਲਿਆ ਤੇ ਰਹੱਸ ਦੀ ਅਸਲੀਅਤ ਵੀ ਜਾਣ ਲਈ।

**ਰਹੱਸ ਦਾ ਰਾਜ਼ :** ਪਰਿਵਾਰ ਮੁਖ਼ੀ ਵੱਲੋਂ ਪਲਾਟ ਵੇਚ ਕੇ ਵੱਟੇ ਪੈਸੇ ਉੱਪਰ ਉਸ ਦੇ ਭੈਣ ਤੇ ਭਣੋਈਏ ਦੀ ਵੀ ਨਜ਼ਰ ਸੀ। ਉਹ ਕਿਸੇ ਢੰਗ ਨਾਲ ਇਹ ਪੈਸੇ ਹੜੱਪਣਾ ਚਾਹੁੰਦੇ ਸਨ। ਉਹ ਦੋਨੋਂ ਮਿਲ ਕੇ ਘਰ ਵਿੱਚ ਵਾਪਰਨ ਵਾਲੀਆਂ ਘਟਨਾਵਾਂ ਨੂੰ ਅੰਜ਼ਾਮ ਦਿੰਦੇ ਸਨ। ਮੁੱਖ ਰੋਲ ਪਰਿਵਾਰ ਮੁਖੀ ਦੀ ਭੈਣ ਅਦਾ ਕਰਦੀ ਸੀ। ਜਦ ਉਹ ਆਪਣੇ ਪਤੀ ਨੂੰ ਰੋਟੀ ਫੜਾਉਣ ਜਾਂਦੀ ਸੀ ਤਾਂ ਥਾਲੀ ਥੱਲੇ ਆਪ ਹੀ ਹੱਥ ਮਾਰ ਕੇ ਉਸ ਨੂੰ ਉੱਪਰ ਵੱਲ ਸੁੱਟ ਦਿੰਦੀ ਸੀ ਤੇ ਆਪ ਹੀ ਰੌਲਾ ਪਾ ਦਿੰਦੀ ਸੀ। ਇਸੇ ਤਰ੍ਹਾਂ ਘਰ ਵਿੱਚ ਇੱਟਾਂ ਰੋੜੇ ਚਲਾਉਣ ਸਮੇਂ ਟੈਲੀਫ਼ੋਨ ਸੁਣਨ ਦੇ ਬਹਾਨੇ ਥੋੜ੍ਹਾ ਹਨੇਰੇ ਵਿੱਚ ਖੜ੍ਹ ਕੇ ਰੋੜੇ ਚਲਾਉਂਦੀ ਤੇ ਫ਼ਿਰ ਆਪ ਹੀ ਚੀਕਾਂ ਮਾਰਦੀ। ਮੁੱਖ਼ ਗੇਟ ਬੰਦ ਕਰਨ ਸਮੇਂ ਭੂਤ ਦੇ ਧੱਫ਼ੇ ਵਾਲੀ ਗੱਲ ਵੀ ਉਹ ਆਪਣੇ ਮਨੋਂ ਹੀ ਜੋੜ ਲੈਂਦੀ ਸੀ ਤੇ ਇਸ ਨੂੰ ਸੱਚ ਸਾਬਿਤ ਕਰਨ ਲਈ ਉਹ ਆਪ ਥੱਲੇ ਡਿੱਗ ਕੇ ਬੇਹੋਸ਼ ਹੋਣ ਦਾ ਬਹਾਨਾ ਵੀ ਕਰਦੀ ਸੀ। ਅਸੀਂ ਉਸ ਨੂੰ ਅੱਗੇ ਤੋਂ ਅਜਿਹਾ ਨਾ ਕਰਨ ਦੀ ਤਾਕੀਦ ਕੀਤੀ ਤੇ ਇਹ ਚੇਤਾਵਨੀ ਦਿੱਤੀ ਕਿ ਜੇਕਰ ਉਸ ਨੇ ਘਟਨਾਵਾਂ ਬੰਦ ਨਾ ਕੀਤੀਆਂ ਤਾਂ ਪਰਿਵਾਰ ਵਿੱਚ ਘਟਨਾ ਦਾ ਸੱਚ ਨਸ਼ਰ ਕਰ ਦਿੱਤਾ ਜਾਵੇਗਾ। ਪਰਿਵਾਰ ਮੁਖੀ ਨੂੰ ਘਟਨਾਵਾਂ ਦੇ ਖ਼ਾਤਮੇ ਲਈ ਆਪਣੇ ਘਰ ਆਏ ਮਹਿਮਾਨਾਂ ਨੂੰ ਵਾਪਸ ਭੇਜਣ ਦਾ ਸੁਝਾਅ ਦਿੱਤਾ ਗਿਆ। ਉਨ੍ਹਾਂ ਦੋਹਾਂ ਦੇ ਚਲੇ ਜਾਣ ਤੋਂ ਬਾਅਦ ਘਰ ਵਿੱਚ ਵਾਪਰਨ ਵਾਲੀਆਂ ਰਹੱਸਮਈ ਘਟਨਾਵਾਂ ਬੰਦ ਹੋ ਗਈਆਂ।

❑❑ ਕਾਲਾਂਵਾਲੀ (ਹਰਿਆਣਾ) 094167-24331

*ਸਫ਼ਾ 37 ਦੀ ਬਾਕੀ...*
'ਚ ਅਧਿਐਨ ਕੀਤਾ ਜਾ ਰਿਹਾ ਸੀ, ਤਾਂ ਇਨ੍ਹਾਂ ਬਰਫ਼ੀਲੇ ਤੂਫ਼ਾਨਾਂ ਦਾ ਪਤਾ ਚੱਲਿਆ। ਉਹ ਮੰਗਲ ਗ੍ਰਹਿ ਤੇ ਤੂਫ਼ਾਨ ਦੀ ਪੱਕੀ ਸਥਿਤੀ ਜਾਂ ਉਨ੍ਹਾਂ ਦੇ ਆਉਣ ਦੇ ਸਮੇਂ ਬਾਰੇ ਕੁਝ ਨਾ ਕਹਿ ਸਕੇ ਤੇ ਕਿਹਾ ਕਿ ਇਸ ਬਾਰੇ ਮੁਕੰਮਲ ਅਧਿਐਨ ਮਗਰੋਂ ਹੀ ਕਿਸੇ ਸਿੱਟੇ ਤੇ ਪੁੱਜਿਆ ਜਾ ਸਕਦਾ ਹੈ।

## ਸਿਆਣੇ ਲੋਕਾਂ ਦੀ ਉਮਰ ਲੰਮੀ ਹੁੰਦੀ ਹੈ

**ਲੰਡਨ :** ਵੱਡੀ ਉਮਰ ਦੇ ਵਿਅਕਤੀ ਸਮਝਦਾਰ ਹੁੰਦੇ ਹਨ। ਇਹ ਗੱਲ ਸਹੀ ਸਿੱਧ ਹੁੰਦੀ ਨਜ਼ਰ ਆ ਰਹੀ ਹੈ। ਇੱਕ ਨਵੀਂ ਖ਼ੋਜ ਵਿੱਚ ਇਹ ਗੱਲ ਸਾਹਮਣੇ ਆਈ ਹੈ ਕਿ ਤੇਜ਼ ਦਿਮਾਗ਼ ਵਾਲੇ ਵਿਅਕਤੀਆਂ ਦੀ 15 ਸਾਲ ਵੱਧ ਜਿਉਣ ਦੀ ਸੰਭਾਵਨਾ ਹੁੰਦੀ ਹੈ। ਇਟਲੀ ਦੀ ਕਾਲਾਬਿਆ ਯੂਨੀਵਰਸਿਟੀ ਦੇ ਵਿਗਿਆਨੀਆਂ ਨੇ ਪਤਾ ਲਗਾਇਆ ਹੈ ਕਿ ਸਿਆਣਪ ਲਈ ਜ਼ਿੰਮੇਵਾਰ ਜ਼ੀਨ ਐੱਸ.ਐੱਸ.ਏ.ਡੀ.ਐੱਚ. ਦੇ ਕਾਰਣ ਦਿਮਾਗ਼ ਦੇ ਬੁੱਢੇ ਹੋਣ ਦੀ ਪ੍ਰਕ੍ਰਿਆ ਹੌਲੀ ਹੋ ਜਾਂਦੀ ਹੈ। ਖ਼ੋਜੀਆਂ ਅਨੁਸਾਰ ਜਿਨ੍ਹਾਂ ਵਿਅਕਤੀਆਂ ਵਿੱਚ ਇਹ ਜ਼ੀਨ ਵਧੇਰੇ ਸਰਗਰਮ ਨਹੀਂ ਹੁੰਦਾ ਉਨ੍ਹਾਂ ਦੇ 85 ਸਾਲ ਦੀ ਉਮਰ ਤੋਂ ਬਾਅਦ ਜਿਉਂਦੇ ਰਹਿਣ ਦੀ ਸੰਭਾਵਨਾ ਘੱਟ ਹੁੰਦੀ ਹੈ ਜਦਕਿ ਜਿਨ੍ਹਾਂ ਵਿਅਕਤੀਆਂ ਵਿੱਚ ਇਹ ਜ਼ੀਨ ਵਧੇਰੇ ਸਰਗਰਮ ਹੁੰਦਾ ਹੈ ਉਨ੍ਹਾਂ ਦੇ 100 ਸਾਲ ਤੱਕ ਜਿਉਂਦੇ ਰਹਿਣ ਦੀ ਸੰਭਾਵਨਾ ਹੈ। ਇਸ ਖ਼ੋਜ ਵਿੱਚ ਵੱਡੀ ਉਮਰ ਦੇ 500 ਪੁਰਸ਼ਾਂ ਤੇ ਇਸਤਰੀਆਂ ਨੂੰ ਸ਼ਾਮਲ ਕੀਤਾ ਗਿਆ ਸੀ। ਇਟਲੀ ਦੇ ਖ਼ੋਜੀਆਂ ਨੇ 65 ਤੋਂ 85 ਸਾਲ ਉਮਰ ਵਰਗ ਦੇ 115 ਵਿਅਕਤੀਆਂ ਨੂੰ ਬੁੱਧੀ ਦੀ ਪਰਖ਼ ਕਰਵਾਉਣ ਲਈ ਕਿਹਾ ਸੀ। ਜਿਨ੍ਹਾਂ ਵਿਅਕਤੀਆਂ ਵਿੱਚ ਇਹ ਜ਼ੀਨ ਘੱਟ ਸਰਗਰਮ ਸੀ, ਉਨ੍ਹਾਂ ਦਾ ਪ੍ਰਦਰਸ਼ਣ ਕਮਜ਼ੋਰ ਸੀ। ਹਾਲਾਂਕਿ ਖ਼ੋਜੀਆਂ ਨੇ ਇਹ ਵੀ ਪਤਾ ਲਗਾਇਆ ਕਿ ਅਜਿਹੇ ਕੁਝ ਵਿਅਕਤੀ ਵੀ 85 ਸਾਲ ਤੋਂ ਵੱਧ ਉਮਰ ਤੱਕ ਜਿਉਂਦੇ ਰਹੇ ਜਿਨ੍ਹਾਂ ਵਿੱਚ ਐੱਸ.ਐੱਸ.ਏ.ਡੀ.ਐੱਚ. ਵਧੇਰੇ ਸਰਗਰਮ ਸੀ। ਉਨ੍ਹਾਂ ਦੇ 100 ਸਾਲ ਤੱਕ ਜਿਉਂਦੇ ਰਹਿਣ ਦੀ ਸੰਭਾਵਨਾ ਵੱਧ ਸੀ। ❑❑ ਪੇਸ਼ਕਸ਼ : ਕੁਲਵੰਤ ਕੌਰ, ਪਟਿਆਲਾ

*ਮਿੰਨੀ ਕਹਾਣੀ*

## ਸ਼ਰਧਾ

ਇਸ ਵਾਰ ਗੁਰਪੁਰਬ ਤੇ ਹੈਰਾਨੀ ਜਨਕ ਧੂਮ-ਧੜੱਕਾ ਸੀ। ਨਗਰ ਕੀਰਤਨ 'ਚ ਟਰਾਲੀਆਂ ਦੀ ਲਾਈਨ ਵੀ ਪਹਿਲਾਂ ਨਾਲੋਂ ਲੰਬੀ ਸੀ। ਰਸਤੇ 'ਚ ਥਾਂ-ਥਾਂ ਤੇ ਚਾਹ ਪਾਣੀ ਦੇ ਲੰਗਰ ਸਨ। ਹਰ ਮੋਹਤਬਰ ਬੰਦਾ ਆਪਣੀ ਸ਼ਰਧਾ ਦਿਖਾਉਣ ਲਈ ਇੱਕ ਦੂਸਰੇ ਨੂੰ ਠਿੱਬੀ ਲਾ ਰਿਹਾ ਸੀ। ਇੱਥੋਂ ਤੱਕ ਕਿ ਹਲਕੇ ਦਾ ਐੱਮ.ਐੱਲ.ਏ. ਵੀ ਪਿੱਛੇ ਨਾ ਰਿਹਾ। ਭੋਗ ਉਪਰੰਤ ਆਉਂਦੀਆਂ ਚੋਣਾਂ 'ਚ ਖੜ੍ਹੇ ਹੋਣ ਦੇ ਚਾਹਵਾਨ ਮਾਈਕ ਤੇ ਬੋਲਣ ਲਈ ਉਤਾਵਲੇ ਸਨ। ਗੁਰਦੁਆਰੇ ਦੇ ਗ੍ਰੰਥੀ ਨੇ ਇਸ਼ਾਰਾ ਸਮਝਦੇ ਹੋਏ ਮਾਈਕ ਜ਼ੈਲਦਾਰਾਂ ਦੇ ਸੁਰਜੀਤ ਸਿੰਹੁ ਦੇ ਹਵਾਲੇ ਕਰ ਦਿੱਤਾ। ਉਸ ਨੇ ਭਗਤ ਰਵਿਦਾਸ ਦੀਆਂ ਉਦਾਹਰਣਾਂ ਦੇ ਕੇ ਬੋਲਣਾ ਸ਼ੁਰੂ ਕੀਤਾ। ਪਿਛਲੇ ਸਮਿਆਂ 'ਚ ਭਾਵੇਂ ਰਵਿਦਾਸ ਨੂੰ ਨੀਚ ਸਮਝਿਆ ਜਾਂਦਾ ਸੀ ਪਰ ਅੱਜ ਅਸੀਂ ਸਾਰੇ ਇੱਕ ਹਾਂ। ਇੱਕ ਦੂਜੇ ਦੇ ਦੁਖ਼ ਸੁਖ਼ ਦੇ ਭਾਈਵਾਲ ਹਾਂ। ਊਚ ਨੀਚ ਦਾ ਪਾੜਾ ਖ਼ਤਮ ਹੋ ਗਿਆ। ਧਿਆਨ ਪੂਰਵਕ ਸੁਣ ਰਹੇ ਰਤਨੇ ਬੁੜ੍ਹੇ ਤੋਂ ਜਿਵੇਂ ਵਡਿਆਈ ਝੱਲੀ ਨਾ ਗਈ ਹੋਵੇ। ਉਹ ਪੰਡਾਲ 'ਚ ਬੈਠਾ ਬੁੜ੍ਹਕ ਉੱਠਿਆ,"ਸਰਦਾਰ ਜੀ, ਬਰਾਬਰ-ਬਰੂਬਰ ਤਾਂ ਅਸੀਂ ਕਾਹਦੇ ਆਂ। ਆਹ ਵੋਟਾਂ ਤੱਕ ਈ ਮਾੜਾ ਮੋਟਾਂ ਚੰਗਾ ਸੁਣਨ ਨੂੰ ਮਿਲਣਾ, ਆਖ਼ਰ ਨੂੰ ਥੋਡੇ ਘਰਾਂ 'ਚ ਜਾ ਕੇ ਰੋਟੀ ਪਾਣੀ ਤਾਂ ਅਸੀਂ ਡੰਗਰਾਂ ਦੀ ਖ਼ੁਰਲੀ ਕੋਲ ਬੈਠ ਕੇ ਹੀ ਖਾਣਾ।" ਰਤਨੇ ਦੇ ਮੂੰਹੋਂ ਨਿਕਲਿਆ ਸੱਚ ਸੁਣ ਕੇ ਪੰਡਾਲ 'ਚ ਬੈਠੇ ਲੋਕਾਂ ਦੀਆਂ ਨਜ਼ਰਾਂ ਮਾਈਕ ਤੇ ਬੋਲਣ ਵਾਲੇ ਨੂੰ ਘੂਰ ਕੇ ਤੱਕਣ ਲੱਗੀਆਂ।

ਬਲਰਾਜ ਕੁਹਾੜਾ

## ਹਵਾ 'ਚ ਲਿਖੇ ਹਰਫ਼

➢ ਫ਼ਿਕਰ ਕਰੀਂ ਨਾ ਭਗਤ ਸਿੰਘਾ,
ਝੰਡਾ ਯੁੱਧ ਦਾ ਨੀਵਾਂ ਨਹੀਂ ਹੋਣ ਦੇਣਾ।
ਤੇਰੇ ਬੁੱਤ ਨੂੰ ਹਾਰ ਨਾ ਪਾਵੇ ਭਾਵੇਂ,
ਪਰ ਤੇਰੀ ਸੋਚ ਨੂੰ ਖੁੰਢਾ ਨਹੀਂ ਹੋਣ ਦੇਣਾ।

**ਰਣਦੀਪ ਵਿੱਕੀ, ਸੰਗਤਪੁਰਾ (97810-93126)**

➢ ਤਪ-ਤਪੱਸਿਆ, ਯੋਗ ਹੀ ਜੇਕਰ ਮੁਕਤੀ ਹੈ,
ਕਿੱਥੇ ਨੇ ਫ਼ਿਰ ਮਿਹਰਾਂ, ਉਸ ਕਰਤਾਰ ਦੀਆਂ।

**ਬੂਟਾ ਸਿੰਘ ਵਾਕਫ਼ (98762-24461)**

➢ ਅਭੀ ਪਰਿੰਦੋਂ ਦਾ ਇਮਤਿਹਾਨ ਬਾਕੀ ਹੈ,
ਛੂ ਲਿਆ ਹੈ ਹਮਨੇ ਪਰਬਤੋਂ ਕੀ ਚੋਟੀਓਂ ਕੋ।
ਲੇਕਿਨ ਛੂਹਨੇ ਕੋ ਅਭੀ ਆਸਮਾਨ ਬਾਕੀ ਹੈ।

**ਕਰਮਜੀਤ ਸਿੰਘ (94170-89434)**

➢ ਆਓ ਯਾਰੋ ਕੁਸ਼ ਐਸਾ ਕਰ ਚਲੇਂ,
ਕਿ ਰੌਸ਼ਨ ਜ਼ਮਾਨੇ ਕਾ ਆਨੇ ਵਾਲਾ ਕਲ ਹੋ।
ਰੁਕਨਾ ਨਹੀਂ ਕਿਸੀ ਭੀ ਮੋੜ ਪਰ,
ਨਾ ਜਾਨੇ ਜ਼ਿੰਦਗੀ ਦਾ ਕੌਨ ਸਾ ਆਖ਼ਰੀ ਪਲ ਹੋ।

**ਜਸਵੀਰ ਸੋਨੀ, ਬੁਢਲਾਡਾ (94632-14511)**

➢ ਮੈਂ ਉੱਥੇ ਢੂੰਡਾਂ ਪਿਆਰ ਨੂੰ ਜਿੱਥੇ ਧੀਆਂ ਖ਼ਾਣੀ ਮਾਂ,
ਜਿੱਥੇ ਕੈਦੀ ਹੋਈਆਂ ਬੁਲਬੁਲਾਂ ਤੇ ਬਾਗੀਂ ਬੋਲਣ ਕਾਂ,

**ਰੋਜ਼ੀ ਕਮਲ (94640-95089)**

➢ ਕਲਯੁਗ ਨਹੀਂ, ਕਲਾ ਦਾ ਯੁੱਗ ਹੈ ਇਹ,
ਸਾਡੇ ਸਮੇਂ ਹੀ ਕਿਉਂ ਬਦਨਾਮ ਹੋਏ,
ਮਾਣ ਨਾਲ ਨਾ ਕਹਾਉਂਦਾ ਇਨਸਾਨ ਕੋਈ,
ਸਭ ਹਿੰਦੂ, ਸਿੱਖ ਤੇ ਮੁਸਲਮਾਨ ਹੋਏ।

**ਰਾਮ ਸਿੰਘ ਨਿਰਮਾਣ (94173-20864)**

✪ ਦੇਖਣ ਲਈ ਚਿਹਰਾ ਅੱਜ-ਕੱਲ੍ਹ ਜਦ ਵੀ ਸ਼ੀਸ਼ਾ ਦੇਖਦਾਂ,
ਸਾਹਮਣੇ ਆਉਂਦਾ ਨਜ਼ਰ ਬੁੱਢੜਾ ਜਿਹਾ ਕੋਈ ਹੋਰ ਹੈ।
ਜਦ ਪਰਿੰਦੇ ਬਿਰਖ਼ਾਂ ਸੰਗ ਕਰਦੇ ਨੇ ਅਕਸਰ ਗੁਫ਼ਤਗੂ,
ਕਹਿੰਦੇ ਤਾਂ ਹੋਣਗੇ ਇਹ ਬੰਦਾ ਕਿੰਨਾ ਆਦਮ ਖ਼ੋਰ ਹੈ।

✪ ਬੇਬਸੀ ਆਪਣੀ ਕੁਸ਼ ਏਦਾਂ ਵੀ ਜਤਾ ਦਿੰਦੇ ਨੇ ਲੋਕ,
ਗ਼ਮਲਿਆਂ ਵਿੱਚ ਬੋਹੜ ਦੇ ਬੂਟੇ ਲਗਾ ਦਿੰਦੇ ਨੇ ਲੋਕ।

**ਅਮਰਜੀਤ ਢਿੱਲੋਂ (94171-20427)**

➢ ਆਪਣਾ ਤਾਂ ਜਾਨਵਰ ਵੀ ਰੱਖਦੇ ਖ਼ਿਆਲ,
ਬੰਦਾ ਉਹ ਹੈ ਜੋ ਦੁੱਖ-ਸੁੱਖ ਵੰਡੇ ਹੋਰਾਂ ਨਾਲ।

**ਦੀਪਕ, ਸੰਗਰੂਰ (94642-25036)**

➢ ਚਾਨਣ ਦੇ ਸੋਮੇ ਤੇ ਪਾਬੰਦੀ ਜਗਤ ਹਸਾਈ ਏ,
ਆਖ਼ਰ ਸੂਰਜ ਦੀ ਲੋਅ ਬੱਦਲਾਂ ਨੇ ਕਦ ਲੁਕਾਈ ਏ।
ਆਪੇ ਜਲ ਜਾਣਗੇ, ਸਵਾਹ ਹੋ ਜਾਣਗੇ ਉਹ,
ਤਰਕ ਦੇ ਬਾਰੂਦ ਨੂੰ ਜਿਸ ਤੀਲੀ ਲਾਈ ਏ।

**ਸੁਰਜੀਤ ਗੱਗ (94633-89628)**

➢ ਆਪਣੇ ਜੀਵਨ 'ਚ ਚਾਰ ਚੀਜ਼ਾਂ ਨੂੰ ਕਦੇ ਨਾ ਤੋੜੋ : ਵਿਸ਼ਵਾਸ, ਵਾਅਦਾ, ਰਿਸ਼ਤਾ ਤੇ ਦਿਲ। ਜੇਕਰ ਤੁਸੀਂ ਇਨ੍ਹਾਂ ਨੂੰ ਤੋੜੋਗੇ ਤਾਂ ਆਵਾਜ਼ ਤਾਂ ਕੋਈ ਨਹੀਂ ਆਉਣੀ ਪਰ ਦੁੱਖ ਬਹੁਤ ਹੋਵੇਗਾ।

**ਕੇ.ਸੀ.ਰੁਪਾਣਾ (94179-61697)**

➢ ਸੁੰਦਰ ਤਸਵੀਰਾਂ ਨੈਗੇਟਿਵ ਤੋਂ ਹਨੇਰੇ ਕਮਰੇ 'ਚ ਬਣਦੀਆਂ ਹਨ। ਇਸ ਦਾ ਭਾਵ ਜੇਕਰ ਤੁਹਾਡੀ ਜ਼ਿੰਦਗੀ 'ਚ ਕਿਸੇ ਸਮੇਂ ਹਨੇਰਾ ਆ ਜਾਵੇ ਤਾਂ ਇਸ ਦਾ ਮਤਲਬ ਤੁਹਾਡਾ ਚੰਗਾ ਭਵਿੱਖ ਬਣ ਰਿਹਾ ਹੈ।

**ਵਰਿੰਦਰਪਾਲ, ਦੀਵਾਨਾ (94644-13530)**

➢ ਹੱਥਾਂ ਤੇ ਵਾਹੀਆਂ ਲਕੀਰਾਂ ਨਾ ਦੇਖ਼ ਤੂੰ,
ਇੱਥੇ ਨਹੀਂ ਲਿਖੀਆਂ ਤਕਦੀਰਾਂ ਨਾ ਦੇਖ਼ ਤੂੰ।
ਉਹ ਤਾਂ ਤਾਜ ਮਹਿਲ ਬਣਾਉਂਦੀਆਂ,
ਉਸ ਦੇ ਤਨ ਤੇ ਲੀਰਾਂ ਨਾ ਦੇਖ਼ ਤੂੰ।
ਜੇ ਬਲਵਿੰਦਰਾ ਸੱਚ ਹੀ ਕਹਿਣੈ,
ਇਹ ਲਿਸ਼ਕਦੇ ਖ਼ੰਜਰ, ਸ਼ਮਸ਼ੀਰਾਂ ਨਾ ਦੇਖ਼ ਤੂੰ।

**ਬਲਵਿੰਦਰ ਬਾਘਾ (94636-26920)**

➢ **ਇਸ ਦੁਨੀਆਂ ਵਿੱਚ ਕੋਈ ਵੀ ਏਨਾ ਅਮੀਰ ਨਹੀਂ ਕਿ ਉਹ ਆਪਣੇ ਬਚਪਨ ਅਤੇ ਜਵਾਨੀ ਖਰੀਦ ਸਕੇ। ਬੇਸ਼ੱਕ ਦੋਸਤ ਉਨ੍ਹਾਂ ਪਲਾਂ ਨੂੰ ਸਮੇਂ-ਸਮੇਂ ਤੇ ਬਿਨਾਂ ਕੀਮਤ ਤੇ ਮੁੜ ਮਾਨਣਯੋਗ ਬਣਾ ਸਕਦੇ ਹਨ।**

**ਨਵਦੀਪ ਲੰਡੇ, (94639-18125)**

➢ ਏ.ਸੀ.ਗੱਡੀਆਂ, ਅਜੂਬੇ ਬੰਗਲੇ,
ਬਾਬਿਆਂ ਦੀ 'ਫ਼ਾਨੀ' ਦੁਨੀਆਂ।
➢ ਸਾਂਝੀਵਾਲਤਾ ਦਾ ਸੰਦੇਸ਼ ਦਿੰਦੇ ਬਾਬੇ,
ਵੋਟਾਂ ਵਿੱਚ ਪੱਖ ਪੂਰਦੇ।

**ਜਗਸੀਰ ਜੀਦਾ (98786-86251)**

ਇਸ ਕਾਲਮ ਨੂੰ ਹੋਰ ਦਿਲਚਸਪ ਬਣਾਉਣ ਲਈ ਤੁਸੀਂ ਆਪਣੇ ਸੰਦੇਸ਼ ਭੇਜਣਾ ਜਾਰੀ ਰੱਖੋ :
94173-62085



## ਬੀਮਾਰ ਮਾਨਸਿਕਤਾ

**ਰਾਮ ਸਵਰਨ ਲੱਖੇਵਾਲੀ**

ਸਮਾਜ 'ਚ ਪਸਰੇ ਅੰਧ ਵਿਸ਼ਵਾਸਾਂ ਦੇ ਸਿੱਟੇ ਵਜੋਂ ਜੀਵਨ ਦੇ ਹਰ ਰਾਹ ਤੇ ਇਨ੍ਹਾਂ ਦਾ ਅਸਰ ਸਾਫ਼ ਵੇਖਣ ਨੂੰ ਮਿਲਦਾ ਹੈ। ਜਨਮ ਤੋਂ ਲੈ ਕੇ ਮੌਤ ਤੱਕ, ਹਰ ਥਾਂ ਤੇ ਅਗਿਆਨਤਾ ਤੇ ਡਰ 'ਚੋਂ ਉਪਜੀ ਪਹੁੰਚ ਸਦਕਾ ਅੰਧ ਵਿਸ਼ਵਾਸ ਦਾ ਬੋਲ ਬਾਲਾ ਹੈ ਜਿਸ ਤਰ੍ਹਾਂ ਮੰਨਤ, ਅਰਦਾਸ, ਮਹੂਰਤ ਆਦਿ ਗੱਲਾਂ ਬਹੁ ਗਿਣਤੀ ਲੋਕਾਂ ਦੀ ਜ਼ਿੰਦਗੀ ਦਾ ਇੱਕ ਹਿੱਸਾ ਬਣ ਗਈਆਂ ਹਨ। ਪੜ੍ਹਾਈ-ਲਿਖਾਈ, ਨੌਕਰੀ, ਵਿਆਹ, ਦੁਕਾਨਦਾਰੀ, ਗੱਲ ਕੀ ਹਰ ਸਮੇਂ ਸਾਨੂੰ ਅੰਧ ਵਿਸ਼ਵਾਸਾਂ ਦੇ ਦ੍ਰਿਸ਼ ਵੇਖਣ ਨੂੰ ਮਿਲਦੇ ਹਨ। ਕਹਿਣ ਨੂੰ ਤਾਂ ਭਾਵੇਂ ਇਲੈੱਕਟ੍ਰਾਨਿਕ ਮੀਡੀਆ ਦਾ ਯੁਗ ਆ ਗਿਆ ਹੈ ਪਰ ਵਿਗਿਆਨ ਦੀਆਂ ਖ਼ੋਜਾਂ ਸਹਾਰੇ ਆਇਆ ਇਹ ਮੀਡੀਆ ਹੀ ਅੰਧ ਵਿਸ਼ਵਾਸਾਂ ਦੇ ਪਸਾਰ ਤੇ ਉਤਾਰੂ ਹੋ ਗਿਆ ਹੈ।

ਪਿਛਲੇ ਸਮੇਂ ਤੋਂ ਪੰਜਾਬ ਵਿੱਚ ਵਿਧਾਨ ਸਭਾ ਚੋਣਾਂ ਉਪਰੰਤ ਬਲਾਕ ਸੰਮਤੀ, ਜਿਲ੍ਹਾ ਪ੍ਰੀਸ਼ਦ ਤੇ ਪੰਚਾਇਤੀ ਚੋਣਾਂ ਦਾ ਦੌਰ ਚੱਲ ਰਿਹਾ ਹੈ। ਇਨ੍ਹਾਂ ਚੋਣਾਂ ਵਿੱਚ ਭਾਗ ਲੈਣ ਵਾਲੇ ਉਮੀਦਵਾਰਾਂ ਨੇ ਆਪਣੇ ਨਾਮਜ਼ਦਗੀ ਪੱਤਰ ਦਾਖ਼ਲ ਕਰਨ ਤੋਂ ਪਹਿਲਾਂ ਚਲਦੀ 'ਰਵਾਇਤ' ਅਨੁਸਾਰ ਆਪੋ ਆਪਣੀ ਸ਼ਰਧਾ ਵਾਲੇ 'ਧਰਮ-ਗੁਰੂਆਂ' ਦੀ ਹਾਜ਼ਰੀ ਭਰੀ। ਉਨ੍ਹਾਂ ਨੂੰ ਆਪਣੇ ਪ੍ਰੋਗਰਾਮ ਬਾਰੇ ਦੱਸਿਆ ਤੇ 'ਆਸ਼ੀਰਵਾਦ' ਲਿਆ। ਫ਼ਿਰ ਅਖ਼ੌਤੀ ਬਾਬਿਆਂ, ਸਾਧ-ਸਿਆਣਿਆਂ ਤੇ ਜੋਤਿਸ਼ੀਆਂ-ਤਾਂਤਰਿਕਾਂ ਦੇ ਦਰ ਤੇ ਜਾ ਦਸਤਕ ਦਿੱਤੀ। ਉਨ੍ਹਾਂ ਲਈ ਨਾਮਜ਼ਦਗੀ ਦਾ 'ਸ਼ੁਭ' ਸਮਾਂ ਕਿਹੜਾ ਹੈ ? ਜਿੱਤ ਲਈ ਨਾਮਜ਼ਦਗੀ ਭਰਨ ਵਾਸਤੇ ਚੰਗਾ ਵਾਰ ਕਿਹੜਾ ਹੈ ? ਉਨ੍ਹਾਂ ਦੀ 'ਤਕਦੀਰ' ਵਿੱਚ ਜਿੱਤ ਲਿਖੀ ਹੈ ? ਉਹ ਆਪਣਾ ਚੋਣ ਪ੍ਰਚਾਰ ਕਦ ਤੋਂ ਸ਼ੁਰੂ ਕਰਨ ? ਆਦਿ ਸੁਆਲਾਂ ਨੂੰ ਲੈ ਕੇ ਉਹ ਅੰਧ ਵਿਸ਼ਵਾਸਾਂ ਦੇ ਇਨ੍ਹਾਂ ਵਪਾਰੀਆਂ ਪਾਸ ਗਏ ਤੇ ਉਨ੍ਹਾਂ ਦੀ ਸਿੱਖਿਆ ਤੇ ਸੁਝਾਵਾਂ ਅਨੁਸਾਰ ਹੀ ਉਨ੍ਹਾਂ ਆਪਣੇ ਪੱਤਰ ਦਾਖ਼ਲ ਕੀਤੇ ਤੇ ਫ਼ਿਰ ਚੋਣ ਪ੍ਰਚਾਰ ਆਰੰਭਿਆ। ਇਨ੍ਹਾਂ ਉਮੀਦਵਾਰਾਂ ਵਿੱਚ ਕੁਝ 'ਕਮਿਊਨਿਸਟ' ਕਹਾਉਂਦੇ ਲੋਕ ਵੀ ਸਨ ਜਿਨ੍ਹਾਂ ਆਪਣੇ ਮਨ ਨੂੰ ਠੁੰਮਣਾ ਦੇਣ ਲਈ ਤਾਂਤਰਿਕਾਂ ਦੇ ਬੂਹੇ ਤੇ ਜਾ ਸਲਾਮ ਕੀਤੀ।

ਚੋਣ ਪ੍ਰਚਾਰ ਵਿੱਚ ਜੋ ਹੋਇਆ ਤੇ ਚੋਣਾਂ ਕਿਸ ਢੰਗ ਨਾਲ ਹੋਈਆਂ ਉਹ ਸਭ ਨੇ ਵੇਖੀਆਂ ਹਨ। ਅਜਿਹੀਆ ਹਾਲਤਾਂ ਵਿੱਚ ਜਦ ਦਾਰੂ ਪਾਣੀ, ਪੈਸੇ ਟਕੇ, ਸਿਆਸੀ ਦਖ਼ਲ ਅੰਦਾਜ਼ੀ, ਬੂਥ ਕਬਜ਼ੇ ਤੇ ਧੱਕੇਸ਼ਾਹੀ ਨਾਲ ਜਿੱਤ-ਹਾਰ ਹੁੰਦੀ ਹੈ ਉੱਥੇ ਭਲਾਂ ਧਰਮ-ਗੁਰੂਆਂ ਤੇ ਜੋਤਿਸ਼ੀਆਂ ਤਾਂਤਰਿਕਾਂ ਦੁਆਰਾ ਦੱਸਿਆ ਸ਼ੁਭ ਸਮਾਂ ਕਿਸੇ ਦਾ ਕੀ ਸੁਆਰ ਸਕਦਾ ਹੈ ? ਵੇਖਣ ਵਾਲੀ ਗੱਲ ਇਹ ਹੈ ਕਿ ਸਿਆਸਤ ਦੀਆਂ ਮੁਢਲੀਆਂ ਪੌੜੀਆਂ ਤੇ ਚੜ੍ਹਨ ਵਾਲੇ ਇਹ ਲੋਕ ਅਜਿਹਾ ਕਰਕੇ ਆਪਣੀ ਬੀਮਾਰ ਮਾਨਸਿਕਤਾ ਦਾ ਪ੍ਰਗਟਾਵਾ ਕਰਦੇ ਹਨ। ਆਪਣੇ ਆਪ ਨੂੰ ਲੋਕਾਂ ਦੇ ਨੁਮਾਇੰਦੇ ਕਹਾਉਣ ਵਾਲੇ ਇਹ ਲੋਕ ਜਿਨ੍ਹਾਂ ਨੂੰ ਸਵੈ-ਭਰੋਸਾ ਨਹੀਂ ਭਲਾਂ, ਉਹ ਹੱਥ ਵਿੱਚ ਛੋਟੀ-ਮੋਟੀ ਤਾਕਤ ਆਉਣ ਤੇ ਲੋਕਾਂ ਦਾ ਕੀ ਸੁਆਰ ਦੇਣਗੇ ? ਕੁਝ ਕਰਨ ਤੋਂ ਪਹਿਲਾਂ ਉਹ ਫ਼ਿਰ ਤਾਂਤਰਿਕਾਂ ਦੀ ਸ਼ਰਨ ਵਿੱਚ ਹੀ ਜਾਣਗੇ। ਉਂਜ ਉਨ੍ਹਾਂ ਨੂੰ ਇਹ ਸਿੱਖਿਆ ਸਿਆਸਤ ਦੀ ਵਿਰਾਸਤ ਵਿੱਚੋਂ ਹੀ ਮਿਲੀ ਹੈ। ਅਸੀਂ ਅਕਸਰ ਹੀ ਵੇਖਦੇ ਹਾਂ ਕਿ ਸਾਡੇ ਹੁਕਮਰਾਨ ਕਿਸ ਤਰ੍ਹਾਂ ਆਪਣੇ ਸਵਾਰਥਾਂ ਲਈ ਵੱਡੇ ਧਰਮ ਗੁਰੂਆਂ ਦੇ ਡੇਰਿਆਂ ਤੇ ਜਾਂਦੇ ਹਨ ਤੇ ਵੋਟਾਂ ਖ਼ਾਤਰ ਉਨ੍ਹਾਂ ਤੋਂ 'ਆਸ਼ੀਰਵਾਦ' ਮੰਗਦੇ ਹਨ। ਇਸ ਕੰਮ ਲਈ ਉਹ ਆਪਣੇ ਅਸੂਲਾਂ ਤੇ ਸਿਧਾਂਤਾਂ ਨੂੰ ਵੀ ਤਿਆਗ ਦਿੰਦੇ ਹਨ। ਉਨ੍ਹਾਂ ਨੂੰ ਸਲਾਹ ਮਸ਼ਵਰਾ ਦੇਣ ਚੰਗੇ 'ਭਵਿੱਖ' ਲਈ ਮਾਰਗ ਦਰਸ਼ਨ ਕਰਨ ਵਾਸਤੇ ਸ਼ਾਹੀ ਤਾਂਤਰਿਕ ਹਰ ਵਕਤ ਤਿਆਰ ਬਰ ਤਿਆਰ ਰਹਿੰਦੇ ਹਨ। ਇਹੋ ਕਾਰਣ ਹੈ ਕਿ ਮੁੱਖ ਮੰਤਰੀ ਹੋਵੇ ਚਾਹੇ ਪ੍ਰਧਾਨ ਮੰਤਰੀ, ਉਨ੍ਹਾ ਦੇ ਸਹੁੰ ਚੁੱਕ ਸਮਾਗਮਾਂ ਤੋਂ ਪਹਿਲਾਂ ਹੀ ਕੁੰਡਲੀਆਂ ਤਿਆਰ ਹੋ ਜਾਂਦੀਆਂ ਹਨ ਕਿ ਕਿਹੜਾ ਸਮਾਂ ਉਨ੍ਹਾਂ ਦੀ ਰਾਜ ਗੱਦੀ ਦੀ ਲੰਮੀ ਉਮਰ ਲਈ ਲਾਹੇਵੰਦ ਰਹੇਗਾ। ਉਸ ਅਨੁਸਾਰ ਹੀ ਉਹ ਇਹ ਸਾਰਾ ਕਾਰਜ ਕਰਦੇ ਹਨ। ਉਂਜ ਜਿਸ ਪ੍ਰਬੰਧ ਵਿੱਚ ਛੋਟੇ-ਵੱਡੇ ਸਿਆਸਤਦਾਨ ਸੱਤਾ ਦਾ ਸੁੱਖ ਮਾਨਣ ਦੇ ਅੰਧ ਵਿਸ਼ਵਾਸਾਂ ਤੇ ਪੁਜਾਰੀ ਵਰਗ ਦਾ ਸਹਾਰਾ ਲੈਂਦੇ ਹੋਣ ਉੱਥੇ ਸਿਆਸਤ ਦੇ ਛੋਟੇ ਮੋਟੇ ਪੌਦਿਆਂ ਤੇ ਚੜ੍ਹਨ ਲਈ ਵਰਤੇ ਜਾਂਦੇ ਅੰਧ ਵਿਸ਼ਵਾਸੀ ਹਥਕੰਡਿਆਂ ਦੀ ਕੋਈ ਬਹੁਤੀ ਪ੍ਰਵਾਹ ਨਹੀਂ ਕਰਦਾ। ਇਹ ਸੋਚ ਲਿਆ ਜਾਂਦਾ ਹੈ ਕਿ ਅਜਿਹਾ ਤਾਂ ਆਮ ਹੀ ਚਲਦਾ ਹੈ ਪ੍ਰੰਤੂ ਅਜਿਹਾ ਅਮਲ ਬੀਮਾਰ ਮਾਨਸਿਕਤਾ ਦੀ ਨਿਸ਼ਾਨੀ ਹੈ। ਜਿਸ ਪ੍ਰਬੰਧ ਵਿੱਚ ਹੇਠਾਂ ਤੋਂ ਲੈ ਕੇ ਉੱਪਰਲੇ ਸ਼ਾਸ਼ਕ ਅਜਿਹੀ ਪਹੁੰਚ ਦੇ ਮਾਲਕ ਹੋਣਗੇ ਉਹ ਆਪੋ ਆਪਣੀਆਂ ਸੰਸਥਾਵਾਂ ਤੇ ਰਾਜ ਨੂੰ ਬਣਦੀ ਸਹੀ ਅਗਵਾਈ ਨਹੀਂ ਦੇ ਸਕਣਗੇ ਕਿਉਂਕਿ ਵਿਗਿਆਨਕ ਪਹੁੰਚ ਤੋਂ ਬਿਨਾਂ ਮਨੁੱਖ ਅਧੂਰਾ ਹੈ। ਉਂਜ ਰਾਜ ਕਰਨ ਵਾਲਿਆਂ ਨੂੰ ਅੰਧ ਵਿਸ਼ਵਾਸਾਂ 'ਚ ਹੀ ਆਪਣਾ ਭਵਿੱਖ ਨਜ਼ਰ ਆਉਂਦਾ ਹੈ ਤੇ ਉਹ ਹਰਗਿਜ਼ ਇਹ ਨਹੀਂ ਚਾਹੁੰਦੇ ਕਿ ਲੋਕ ਅਗਿਆਨਤਾ ਦੇ ਚੱਕਰਵਿਊ ਵਿੱਚੋਂ ਨਿਕਲ ਕੇ ਖ਼ੁਦ ਆਪਣਾ ਭਲਾ-ਬੁਰਾ ਸੋਚਣ ਤੇ ਆਪਣੀ 'ਤਕਦੀਰ' ਦੇ ਮਾਲਕ ਬਣਨ ਵਾਲੀ ਸੋਚ ਦੇ ਧਾਰਨੀ ਬਣਨ। ਇਹ ਜ਼ਿੰਮੇਵਾਰੀ ਤਾਂ ਆਪਣੀ ਹੈ ਕਿ ਅਸੀਂ ਵਿਗਿਆਨਕ ਚੇਤਨਾ ਦੇ ਪਾਸਾਰ ਨੂੰ ਤੇਜ਼ ਕਰਕੇ ਅੰਧ ਵਿਸ਼ਵਾਸਾਂ ਦੇ ਬੱਦਲਾਂ ਨੂੰ ਸਾਫ਼ ਕਰੀਏ।

❑❑

# ਮੈਂ ਤਰਕਸ਼ੀਲ ਕਿਵੇਂ ਬਣਿਆ

**ਬਿੰਦਰ ਖ਼ਿਓਵਾਲੀ**

ਸਾਡੇ ਜੀਵਨ ਵਿੱਚ ਘਰ ਦੇ ਮਾਹੌਲ, ਆਂਢ ਗੁਆਂਢ ਤੇ ਸਮਾਜਿਕ ਰਹੁ-ਰੀਤਾਂ ਦਾ ਪੂਰਾ ਪ੍ਰਭਾਵ ਹੁੰਦਾ ਹੈ। ਇਸੇ ਲਈ ਅਸੀਂ ਅਕਸਰ ਹੀ ਇਹ ਪ੍ਰਭਾਵ ਕਬੂਲ ਕਰਕੇ ਉਨ੍ਹਾਂ ਰਾਹਾਂ ਤੇ ਤੁਰ ਪੈਂਦੇ ਹਾਂ ਜਿਨ੍ਹਾਂ ਤੇ ਹੋਰ ਲੋਕ ਤੁਰਦੇ ਹਨ। ਜ਼ਿੰਦਗੀ ਦੀ ਸੂਝ ਆਉਂਦਿਆਂ ਹੀ ਮੈਂ ਵੀ ਵੇਖਾ ਵੇਖੀ ਇਕ ਡੇਰੇ ਦਾ ਸ਼ਰਧਾਲੂ ਬਣ ਗਿਆ, ਉਨ੍ਹਾਂ ਦੀਆਂ ਸੰਗਤਾਂ ਵਿੱਚ ਜਾਣਾ ਤੇ 'ਸੇਵਾ' ਵਿੱਚ ਵੱਧ ਚੜ੍ਹ ਕੇ ਹਿੱਸਾ ਲੈਣਾ ਮੈਨੂੰ ਚੰਗਾ ਲੱਗਣ ਲੱਗਾ ਤੇ ਨਾਲ ਹੀ ਮਨ ਵਿੱਚ ਇਸ ਗੱਲ ਦੀ ਸੰਤੁਸ਼ਟੀ ਵੀ ਹੁੰਦੀ ਸੀ ਕਿ ਡੇਰੇ ਦੀ ਕੀਤੀ ਜਾ ਰਹੀ ਇਹ 'ਸੇਵਾ' 'ਅਗਲੇ ਜਨਮ' ਵਿੱਚ ਸੁਖ਼ ਦੇਵੇਗੀ। ਜੀਵਨ ਦਾ ਇਹ ਦੌਰ ਕਈ ਸਾਲ ਚਲਦਾ ਰਿਹਾ। ਮੇਰੇ ਘਰ ਦੇ ਤੇ ਰਿਸ਼ਤੇਦਾਰ ਮਿੱਤਰ ਇਸ ਗੱਲੋਂ ਖ਼ੁਸ਼ ਸਨ ਕਿ ਚਲੋ ਮੁੰਡਾ ਬੁਰੀ ਸੰਗਤ ਤੋਂ ਤਾਂ ਬਚ ਗਿਆ ਹੈ।

ਲਗਭਗ ਇਕ ਦਹਾਕਾ ਪਹਿਲਾਂ ਮੇਰੇ ਜੀਵਨ ਤੇ ਵਿਚਾਰਾਂ ਵਿੱਚ ਉਸ ਸਮੇਂ ਮੋੜ ਆਇਆ ਜਦ ਕਿਧਰੋਂ ਮੇਰੇ ਹੱਥ 'ਹਿਪਨੋਟਿਜ਼ਮ ਕਿਉਂ ਤੇ ਕਿਵੇਂ' ਨਾਂ ਦੀ ਪੁਸਤਕ ਲੱਗ ਗਈ। ਮੈਂ ਉਸ ਨੂੰ ਗਹੁ ਨਾਲ ਪੜ੍ਹਿਆ ਤੇ ਮੈਨੂੰ ਇਸ ਗੱਲ ਦਾ ਅਹਿਸਾਸ ਹੋਇਆ ਕਿ ਡੇਰੇ ਵਾਲੇ ਭੋਲੇ-ਭਾਲੇ ਸ਼ਰਧਾਲੂਆਂ ਨੂੰ ਹਿਪਨੋਟਾਈਜ਼ ਕਰਕੇ ਆਪਣਾ ਸੁਆਰਥ ਸਿੱਧ ਕਰ ਰਹੇ ਹਨ। ਇਹ ਪੁਸਤਕ ਪੜ੍ਹ ਕੇ ਮੇਰੇ ਮਨ ਵਿੱਚ ਹੋਰ ਜਾਨਣ ਤੇ ਸਮਝਣ ਦੀ ਇੱਛਾ ਪ੍ਰਬਲ ਹੋਈ। ਮੈਂ ਆਪਣੇ ਮਨ 'ਚ ਉੱਠੇ ਸਵਾਲਾਂ ਨੂੰ ਡੇਰੇ ਦੇ ਸਥਾਨਕ ਮੁਖੀ ਨਾਲ ਸਾਂਝੇ ਕਰਨ ਲਈ ਮੈਂ ਉਸ ਨੂੰ ਦੱਸਿਆ ਕਿ ਮੈਨੂੰ ਇਕ ਪੁਸਤਕ ਪੜ੍ਹ ਕੇ ਇਹ ਅਹਿਸਾਸ ਹੋਇਆ ਹੈ ਤਾਂ ਉਹ ਬਹੁਤ ਹੈਰਾਨ ਹੋਇਆ ਤੇ ਕਹਿਣ ਲੱਗਾ, "ਬੱਲਿਆ, ਤੂੰ ਤਾਂ ਤਰਕਸ਼ੀਲਾਂ ਦੇ ਅੜਿੱਕੇ ਆ ਗਿਐਂ, ਹੁਣ ਤੂੰ ਸਾਡੇ ਕੰਮ ਦਾ ਨਹੀਂ ਰਿਹਾ।" ਮੈਨੂੰ ਉਦੋਂ ਤਰਕਸ਼ੀਲਾਂ ਬਾਰੇ ਕੁਝ ਵੀ ਪਤਾ ਨਹੀਂ ਸੀ। ਆਪਣੀ ਜਗਿਆਸਾ ਨੂੰ ਸ਼ਾਂਤ ਕਰਨ ਲਈ ਆਪਣੇ ਸ਼ਹਿਰ ਮਲੋਟ ਦੇ ਸਾਰੇ ਬੁੱਕ ਸਟਾਲਾਂ ਤੋਂ ਤਰਕਸ਼ੀਲਾਂ ਦੀਆਂ ਹੋਰ ਪੁਸਤਕਾਂ ਪੁੱਛੀਆਂ ਪਰ ਕਿਤੋਂ ਵੀ ਸਫ਼ਲਤਾ ਹੱਥ ਨਾ ਲੱਗੀ। ਮੇਰੇ ਯਤਨਾਂ ਨੂੰ ਬੂਰ ਉਸ ਦਿਨ ਪਿਆ ਜਦ ਮੈਨੂੰ ਬੱਸ ਅੱਡੇ ਵਾਲੀ ਸਟਾਲ ਤੋਂ 'ਦੇਵ ਦੈਂਤ ਤੇ ਰੂਹਾਂ' ਵਾਲੀ ਕਿਤਾਬ ਮਿਲੀ। ਮੈਂ ਸਟਾਲ ਵਾਲੇ ਨੂੰ ਕਿਹਾ ਕਿ ਇਹ ਕਿਤਾਬ ਤਰਕਸ਼ੀਲਾਂ ਦੀ ਨਹੀਂ ਹੈ ਕਿਉਂਕਿ ਉਹ ਤਾਂ ਅਜਿਹੀਆਂ ਗੱਲਾਂ ਨੂੰ ਨਹੀਂ ਮੰਨਦੇ। ਉਸ ਦੇ ਵਿਸ਼ਵਾਸ ਦਿਵਾਉਣ ਤੇ ਮੈਂ ਉਹ ਪੁਸਤਕ ਖਰੀਦੀ ਤੇ ਧਿਆਨ ਨਾਲ ਪੜ੍ਹੀ। ਬਹੁਤ ਸਾਰੀਆਂ ਗੱਲਾਂ ਤੇ ਸੰਕਲਪ ਮੇਰੇ ਮਨ ਵਿੱਚ ਸਪਸ਼ਟ ਹੋ ਗਏ। ਮੈਨੂੰ ਅਹਿਸਾਸ ਹੋਇਆ ਕਿ ਮੈਂ ਡੇਰੇ ਨਾਲ ਜੁੜ ਕੇ ਬਿਤਾਏ ਤਿੰਨ ਚਾਰ ਸਾਲ ਅਜਾਈਂ ਗੁਆ ਦਿੱਤੇ ਹਨ। ਮੇਰੇ ਬਦਲ ਰਹੇ ਵਿਚਾਰਾਂ ਨੂੰ ਉਹਨੀਂ ਦਿਨੀਂ ਹੋਰ ਵੀ ਬਲ ਮਿਲਿਆ ਜਦ ਇੱਕ ਦਿਨ ਅਚਾਨਕ ਹੀ ਮੰਦਰਾਂ ਦੀਆਂ ਮੂਰਤੀਆਂ ਦੁੱਧ ਪੀਣ ਲੱਗੀਆਂ। ਸਾਰੇ ਪੰਜਾਬ 'ਚ ਰੌਲਾ ਪੈ ਗਿਆ ਤੇ ਲੋਕ ਦੁੱਧ ਵਾਲੇ ਡੋਲੂ ਲੈ ਕੇ ਮੰਦਰਾਂ ਮੂਹਰੇ ਲੰਮੀਆਂ ਕਤਾਰਾਂ ਲਗਾ ਕੇ ਖੜ੍ਹੇ ਨਜ਼ਰ ਆਏ। ਇਸ ਘਟਨਾ ਤੋਂ ਅਗਲੇ ਦਿਨ ਮਲੋਟ ਤੋਂ ਇਸ ਵਰਤਾਰੇ ਨੂੰ ਚੁਣੌਤੀ ਦੇਣ ਵਾਲੀ ਖ਼ਬਰ ਨੇ ਮੈਨੂੰ ਬਹੁਤ ਹੌਂਸਲਾ ਦਿੱਤਾ ਜਿਸ ਵਿੱਚ ਇਸ ਨੂੰ ਇੱਕ ਫ਼ਰਾਡ ਦੱਸਦਿਆਂ ਅਜਿਹਾ ਸੱਚ ਸਾਬਤ ਕਰਨ ਵਾਲੇ ਨੂੰ ਤਰਕਸ਼ੀਲ ਸੁਸਾਇਟੀ ਵੱਲੋਂ ਲੱਖਾਂ ਰੁਪਏ ਦਾ ਇਨਾਮ ਦੇਣ ਦਾ ਵਾਅਦਾ ਕੀਤਾ ਗਿਆ ਸੀ। ਮੈਂ ਇਸ ਖ਼ਬਰ ਨੂੰ ਲਗਾਉਣ ਵਾਲੇ ਪੱਤਰਕਾਰ ਸਤੀਸ਼ ਗੋਇਲ ਪਾਸ ਗਿਆ ਤੇ ਉਨ੍ਹਾਂ ਮੈਨੂੰ ਮਲੋਟ ਦੇ ਹੋਰਨਾਂ ਤਰਕਸ਼ੀਲ ਮੈਂਬਰਾਂ ਨਾਲ ਮਿਲਾਇਆ। ਜਿਨ੍ਹਾਂ ਤੋਂ ਮੈਂ ਤਰਕਸ਼ੀਲ ਸਾਹਿਤ ਲੈ ਕੇ ਆਪਣੀ ਸੋਚ ਨੂੰ ਪ੍ਰਪੱਕ ਕੀਤਾ। ਅਜੇ ਮੇਰਾ ਪੜ੍ਹਨ ਦਾ ਕਾਰਜ ਜਾਰੀ ਹੀ ਸੀ ਕਿ ਹਰਿਆਣੇ ਵਿੱਚ ਇੱਕ ਛੋਟੀ ਵੱਛੀ ਵੱਲੋਂ ਦੁੱਧ ਦੇਣ ਦੀ ਘਟਨਾ ਚਰਚਾ ਦਾ ਵਿਸ਼ਾ ਬਣ ਗਈ। ਪਹਿਲੀ ਵਾਰ ਮੈਂ ਇਸ ਘਟਨਾ ਦੀ ਜਾਂਚ ਪੜਤਾਲ ਲਈ ਤਰਕਸ਼ੀਲਾਂ ਨਾਲ ਗਿਆ ਤੇ ਘਟਨਾ ਦੀ ਅਸਲੀਅਤ ਜੱਗ ਜਾਹਰ ਕੀਤੀ। ਸਰੀਰਕ ਤੌਰ ਤੇ ਬਿਮਾਰ ਇਸ ਵੱਛੀ ਨੂੰ ਦੇਵੀ ਦੇਵਤਿਆਂ ਦੇ 'ਕ੍ਰਿਸ਼ਮੇ' ਨਾਲ ਜੋੜਨ ਵਾਲੇ ਲੋਕਾਂ ਦੀਆਂ ਅੱਖਾਂ ਉਸ ਵਕਤ ਖੁੱਲ੍ਹੀਆਂ ਜਦ ਵੈਟਰਨਰੀ ਡਾਕਟਰਾਂ ਵੱਲੋਂ ਦਿੱਤੀ ਚਿਤਾਵਨੀ ਅਨੁਸਾਰ ਕੁਝ ਹੀ ਮਹੀਨਿਆਂ ਬਾਅਦ ਉਹ ਚੱਲ ਵਸੀ। ਮੈਂ ਆਪਣੀ ਜਗਿਆਸਾ ਦੇ ਸ਼ਾਂਤ ਹੋਣ ਤੇ ਕੁਝ ਸਮੇਂ ਬਾਅਦ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਮਲੋਟ ਇਕਾਈ ਦਾ ਸਰਗਰਮ ਮੈਂਬਰ ਬਣ ਗਿਆ ਤੇ ਤਰਕਸ਼ੀਲ ਕਾਫ਼ਲੇ ਦਾ ਇੱਕ ਮੈਂਬਰ ਬਣ ਕੇ ਲੋਕਾਂ ਨੂੰ ਵਹਿਮਾਂ ਭਰਮਾਂ ਦੇ ਚੱਕਰਵਿਊ ਵਿੱਚੋਂ ਕੱਢਣ ਲਈ ਜੁਟ ਗਿਆ ਤੇ ਅੱਜ ਤੱਕ ਪਿੱਛੇ ਮੁੜ ਕੇ ਨਹੀਂ ਤੱਕਿਆ। ਹੁਣ ਤੱਕ ਮੈਂ ਇਸ ਖ਼ੇਤਰ ਵਿੱਚ ਹੋਈ ਹਰ ਸਰਗਰਮੀ 'ਚ ਮੂਹਰੇ ਹੋ ਕੇ ਭਾਗ ਲੈਂਦਾ ਹਾਂ ਕਿਉਂਕਿ ਮੈਨੂੰ ਲਗਦਾ ਹੈ ਕਿ ਲੋਕਾਂ ਨੂੰ ਅੰਧ ਵਿਸ਼ਵਾਸਾਂ ਵਿੱਚੋਂ ਕੱਢ ਕੇ ਹੀ ਸਮਾਜ ਦਾ ਭਲਾ ਕੀਤਾ ਜਾ ਸਕਦਾ ਹੈ। ਭਾਵੇਂ ਆਪਣੇ ਕੰਮ ਕਾਰ ਛੱਡ ਕੇ ਤਰਕਸ਼ੀਲ ਲਹਿਰ ਲਈ ਕੰਮ ਕਰਨਾ ਇਕ ਔਖਾ ਕਾਰਜ ਹੈ ਪਰ ਮੇਰੀ ਸਮਝ ਅਨੁਸਾਰ ਲੋਕਾਈ ਲਈ ਖਰਚਿਆ ਇਹ ਸਮਾਂ ਹੀ ਜ਼ਿੰਦਗੀ ਦੀ ਅਸਲ ਦੌਲਤ ਹੈ। ਇਸ ਲਈ ਮੈਂ ਡੇਰਿਆਂ ਤੇ ਸਾਧ-ਸਿਆਣਿਆਂ ਤੇ ਚੁੰਗਲ 'ਚ ਫਸੇ ਲੋਕਾਂ ਨੂੰ ਸਿੱਧੇ ਰਾਹ ਤੇ ਲਿਆਉਣ ਲਈ ਆਪਣੀ ਮਿਸਾਲ ਵੀ ਦਿੰਦਾ ਹਾਂ ਕਿ ਪਹਿਲਾਂ ਅਗਿਆਨਤਾ ਦੇ ਹਨੇਰੇ ਵਿੱਚ ਫ਼ਸ ਕੇ ਮੈਂ ਵੀ ਆਪਣੀ ਜ਼ਿੰਦਗੀ ਦੇ ਕਈ ਸਾਲ ਅਜਾਈਂ ਗੁਆਏ ਹਨ। ਵਿਗਿਆਨਕ ਵਿਚਾਰਾਂ ਦੇ ਪਸਾਰ ਲਈ ਕੰਮ ਕਰਨਾ ਹੀ ਮੇਰੀ ਜ਼ਿੰਦਗੀ ਦਾ ਆਦਰਸ਼ ਹੈ। ਇਸ ਵਿੱਚੋਂ ਮੈਨੂੰ ਸੰਤੁਸ਼ਟੀ ਤੇ ਸਕੂਨ ਮਿਲਦਾ ਹੈ।

ਪ੍ਰਧਾਨ : ਇਕਾਈ ਮਲੋਟ, 94174-79478



# ਮੇਰਾ ਸ਼ਫ਼ਰ

**ਵੀਰਪਾਲ ਕੌਰ ਬੋਪਾਰਾਏ**

ਅੱਠਵੀਂ ਜਮਾਤ ਵਿੱਚ ਪੜ੍ਹਦਿਆਂ ਮੇਰੀ ਸਿਹਤ ਅਕਸਰ ਖ਼ਰਾਬ ਰਹਿੰਦੀ ਸੀ। ਟੈਸਟ ਕਰਵਾਉਣ ਤੇ ਕੋਈ ਨੁਕਸ ਨਹੀਂ ਸੀ ਆਉਂਦਾ ਪਰ ਫ਼ਿਰ ਵੀ ਸਰੀਰ ਟੁਟਦਾ-ਭੱਜਦਾ ਰਹਿੰਦਾ ਸੀ। ਕਹਿਣ ਸੁਣਨ ਵਾਲੇ ਮੇਰੇ ਮਾਪਿਆਂ ਨੂੰ ਆਖ਼ਦੇ ਸਨ ਕਿ ਤੁਹਾਡੀ ਕੁੜੀ ਨੂੰ ਕਿਸੇ ਨੇ ਤਵੀਤ ਪਾਏ ਹਨ। ਇੱਕ ਵਾਰ ਮੇਰੀਆਂ ਮਾਸੀਆਂ ਮੇਰੇ ਇਲਾਜ ਲਈ ਮੈਨੂੰ ਕਰਮੂੰ ਨਾਂ ਦੇ 'ਸਿਆਣੇ' ਕੋਲ ਲੈ ਗਈਆਂ। ਉਸ ਨੇ ਮੇਰੇ ਵਾਲ ਖ਼ੋਲ੍ਹ ਕੇ ਮੈਨੂੰ ਖਿਡਾਉਣ ਦੀ ਕੋਸ਼ਿਸ਼ ਕੀਤੀ ਪਰ ਉਹ ਅਜਿਹਾ ਨਾ ਕਰ ਸਕਿਆ ਤੇ ਉਸ ਦੀ ਹਾਰ ਹੋਈ। ਫਿਰ ਇੱਕ ਦਿਨ ਮੇਰੇ ਮਾਸੜ ਜੀ ਇੱਕ ਪੰਡਿਤ ਨੂੰ ਲੈ ਆਏ। ਉਸ ਨੇ ਵੀ ਅੱਗ ਬਾਲ ਕੇ ਕਈ ਪਾਖ਼ੰਡ ਕੀਤੇ ਪਰ ਉਸ ਦਾ ਵੀ ਮੈਨੂੰ ਕੋਈ ਫ਼ਾਇਦਾ ਨਾ ਹੋਇਆ। ਸਮਾਂ ਆਪਣੀ ਤੋਰ ਤੁਰਦਾ ਗਿਆ ਤੇ ਮੈਂ ਦਸਵੀਂ ਕਲਾਸ ਵਿੱਚ ਹੋ ਗਈ। ਮੇਰੇ ਪਿਤਾ ਜੀ ਨੇ ਮੈਨੂੰ ਸਕੂਲ ਜਾਣ ਲਈ ਸਾਈਕਲ ਲੈ ਕੇ ਦਿੱਤਾ। ਰੋਜ਼ 7 ਕਿਲੋਮੀਟਰ ਸਾਈਕਲ ਤੇ ਸਕੂਲ ਜਾਣ ਨਾਲ ਮੇਰੀ ਸਿਹਤ ਵਿੱਚ ਸੁਧਾਰ ਹੋਣਾ ਸ਼ੁਰੂ ਹੋ ਗਿਆ। ਮੈਂ ਇਸ ਘਟਨਾ ਤੋਂ ਬਹੁਤ ਪ੍ਰਭਾਵਿਤ ਹੋਈ। ਮੇਰੇ 'ਚ ਸਵੈ ਭਰੋਸਾ ਵਧ ਗਿਆ। ਪਹਿਲਾਂ ਅਧਿਆਤਮਵਾਦ ਦਾ ਰੰਗ ਮੇਰੇ ਤੇ ਹਾਵੀ ਸੀ। ਮੈਂ ਪੰਜ ਬਾਣੀਆਂ ਦਾ ਪਾਠ ਕਰਦੀ। ਸੁਖ਼ਮਨੀ ਸਾਹਿਬ ਦਾ ਪਾਠ ਵੀ ਕਰਦੀ ਸੀ। ਅਜਿਹੀਆਂ ਗੱਲਾਂ ਮੈਨੂੰ ਵਿਰਸੇ ਵਿੱਚੋਂ ਹੀ ਮਿਲੀਆ ਸਨ।

ਬਾਰ੍ਹਵੀਂ ਕਲਾਸ ਵਿੱਚ ਪੜ੍ਹਦਿਆਂ ਹੀ ਮੈਂ ਪਿੰਡ ਦਾ ਡਿੱਪੂ ਲੈ ਲਿਆ ਤੇ ਫ਼ਿਰ ਛੇਤੀ ਹੀ ਮੈਨੂੰ ਇੱਕ ਪੀ.ਸੀ.ਓ. ਦੀ ਮਨਜ਼ੂਰੀ ਵੀ ਮਿਲ ਗਈ। 18-20 ਪਿੰਡਾਂ ਲਈ ਮੇਰੀ ਇਕੱਲੀ ਦੀ ਹੀ ਦੁਕਾਨ ਸੀ। ਆਮਦਨ ਚੰਗੀ ਹੋਣ ਲੱਗੀ ਜਿਹੜੀ ਲੋਕਾਂ ਤੋਂ ਸਹਿਣ ਨਾ ਹੋਈ। ਇਸੇ ਲਈ ਮੈਨੂੰ ਪਿੰਡ ਦੀ ਧੜੇਬੰਦੀ ਦਾ ਸ਼ਿਕਾਰ ਹੋਣਾ ਪਿਆ। ਮੇਰੇ ਕਾਰੋਬਾਰ ਨੂੰ ਖ਼ਤਮ ਕਰਨ ਲਈ ਉਨ੍ਹਾਂ ਸਿਆਸਤ ਖ਼ੇਡੀ ਕਿ ਇਨ੍ਹਾਂ ਅਕਾਲੀ ਸਰਪੰਚ ਨੂੰ ਵੋਟਾਂ ਨਹੀਂ ਪਾਈਆਂ। ਅਕਾਲੀ ਸਰਕਾਰ ਹੋਣ ਕਰਕੇ ਉਨ੍ਹਾਂ ਮੇਰਾ ਡਿੱਪੂ ਮੁਅੱਤਲ ਕਰਵਾ ਕੇ ਮੇਰੀ ਦੁਕਾਨ ਦੀ ਭੰਨ ਤੋੜ ਕੀਤੀ। ਸਾਡੇ ਘਰ ਆ ਕੇ ਸਾਡੀ ਕੁੱਟ ਮਾਰ ਕੀਤੀ ਤੇ ਉਲਟਾ ਸਾਡੇ ਤੇ ਪਰਚਾ ਦਰਜ ਕਰਵਾ ਦਿੱਤਾ। ਉਸ ਸਮੇਂ ਮੇਰੇ ਵਿਆਹ 'ਚ ਸਿਰਫ਼ ਦਸ ਦਿਨ ਬਾਕੀ ਸਨ। ਉਨ੍ਹਾਂ ਲੜਕੇ ਦੇ ਪਰਿਵਾਰ ਨਾਲ ਮਿਲ ਕੇ ਰਿਸ਼ਤਾ ਵੀ ਤੁੜਵਾ ਦਿੱਤਾ ਪਰ ਮੈਂ ਹੌਂਸਲਾ ਨਹੀਂ ਹਾਰਿਆ ਤੇ ਵਿਰੋਧੀਆਂ ਨੂੰ ਮੂੰਹ ਤੋੜਵਾਂ ਜਵਾਬ ਦਿੱਤਾ।

1999-2000 ਵਿੱਚ ਮੈਂ ਇੱਕ ਨਾਵਲ ਲਿਖਿਆ 'ਪੰਧ ਜ਼ਿੰਦਗੀ ਦਾ' ਜਿਹੜਾ 2004 ਵਿੱਚ ਪ੍ਰਕਾਸ਼ਿਤ ਹੋਇਆ। ਇਸ ਨਾਲ ਮੈਨੂੰ ਮਾਣਤਾ ਵੀ ਮਿਲੀ ਤੇ ਪ੍ਰਸ਼ੰਸ਼ਾ ਵੀ। ਇਸ ਗੱਲ ਨੇ ਮੈਨੂੰ ਸੋਚਣ ਲਾਇਆ ਕਿ ਸਵੇਰੇ ਪਾਠ ਕਰਨ ਨਾਲ ਤਾਂ ਮੈਨੂੰ ਕੁਝ ਨਹੀਂ ਮਿਲਿਆ ਪਰ ਨਾਵਲ ਤੋਂ ਮੈਨੂੰ ਬਹੁਤ ਕੁਝ ਹਾਸਲ ਹੋਇਆ। ਇਸੇ ਦੌਰਾਨ ਮੇਰੇ ਨਾਲ ਇੱਕ ਹੋਰ ਹਾਦਸਾ ਵਾਪਰਿਆ। ਇੱਕ ਦਿਨ ਇੱਕ ਬਾਬਾ ਦਾਨ ਵਿੱਚ ਮਿਲੀ 11 ਕਿੱਲੋ ਮਾਂਹ ਦੀ ਦਾਲ ਮੇਰੀ ਗ਼ੈਰ ਹਾਜ਼ਰੀ ਵਿੱਚ ਦੁਕਾਨ ਤੇ ਰੱਖ ਗਿਆ ਤੇ ਆਪ ਮੁੜ ਕੇ ਨਾ ਆਇਆ। ਦੋ ਤਿੰਨ ਮਹੀਨੇ ਉਡੀਕਣ ਮਗਰੋਂ ਮੈਂ ਉਹ ਦਾਲ ਪਿੰਡ ਵਾਲੇ ਲੰਗਰ ਵਿੱਚ ਦੇ ਦਿੱਤੀ। ਰਾਮ ਤੀਰਥ ਦਾ ਮੇਲਾ ਸੀ। ਉੱਥੇ ਜਾਣ ਵਾਲੇ ਯਾਤਰੀ ਸਾਡੇ ਪਿੰਡ ਵਿੱਚੋਂ ਦੀ ਲੰਘਦੇ ਸਨ। ਇਹ ਮੇਲਾ ਗੁਰੂ ਨਾਨਕ ਦੇ ਜਨਮ ਦਿਨ ਤੇ ਲਗਦਾ ਹੈ। ਉਸ ਦਾਲ ਵਿੱਚੋਂ 1-2 ਰੁਪਏ ਤੇ ਲੋਹੇ ਦੇ ਕਿੱਲ ਬੁਲਟ ਨਿਕਲੇ। ਪਿੰਡ ਵਾਲੇ ਉਹ ਦਾਲ ਇੱਕ ਨਵੇਂ ਬਣੇ ਬਾਬੇ ਮੋਹਨ ਕੋਲ ਲੈ ਗਏ। ਬਾਬੇ ਨੇ ਆਖਿਆ ਕਿ ਇਹ ਦਾਲ ਖ਼ਾ ਕੇ ਤਾਂ ਸਾਰੀ ਸੰਗਤ ਮਰ ਜਾਣੀ ਸੀ। ਚੰਗਾ ਹੋਇਆ ਤੁਸੀਂ ਇਹ ਦਾਲ ਲੰਗਰ ਵਿੱਚ ਨਹੀਂ ਸੀ ਬਣਾਈ। ਇਹ ਮਾਮਲਾ ਮੇਰੇ ਵਿਰੋਧੀਆਂ ਕੋਲ ਪਹੁੰਚ ਗਿਆ। ਉਨ੍ਹਾਂ ਪੰਚਾਇਤ ਇਕੱਠੀ ਕਰਕੇ ਮੈਨੂੰ ਪੰਚਾਇਤ 'ਚ ਬੁਲਾਇਆ। ਉਨ੍ਹਾ ਦਾ ਕਹਿਣਾ ਸੀ ਕਿ ਮੈਂ ਆਪਣੇ ਵਿਆਹ ਤੇ ਭੈਣ ਦੇ ਮੁੰਡੇ ਦੀ ਖ਼ਾਤਰ ਟੂਣਾਂ ਕਰਵਾਇਆ ਹੈ। ਕੱਲ੍ਹ ਨੂੰ ਇਹ ਡਿੱਪੂ ਵਿੱਚ ਆਈ ਖ਼ੰਡ ਤੇਲ ਵਿੱਚ ਵੀ ਕੁਝ ਕਰ ਦੇਵੇਗੀ। ਪੰਚਾਇਤ ਵਿੱਚ ਮੈਂ ਉਨ੍ਹਾਂ ਵੱਲੋਂ ਲਗਾਏ ਦੋਸ਼ਾਂ ਦੇ ਤਰਕ ਨਾਲ ਜਵਾਬ ਦਿੱਤੇ। ਪੰਚਾਇਤ ਮੇਰੀਆਂ ਦਲੀਲਾਂ ਤੋਂ ਸ਼ਰਮਿੰਦਾ ਵੀ ਹੋਈ ਤੇ ਮੁਆਫ਼ੀ ਵੀ ਮੰਗੀ। ਧਰਮੀਂ ਕਹਾਉਂਦੇ ਬੰਦਿਆਂ ਦੇ ਅਨਿਆਂਕਾਰੀ ਵਿਰੋਧ ਨੇ ਮੇਰੇ 'ਚੋਂ ਅਧਿਆਂਤਮਵਾਦ ਖ਼ੁਰਚ ਦਿੱਤਾ। ਮੈਂ ਸੋਚਿਆ ਸਦਾਚਾਰ ਤੇ ਇਖ਼ਲਾਕ ਪਾਠ ਪੂਜਾ ਨਾਲ ਨਹੀਂ ਆਉਂਦੇ ਸਗੋਂ ਜ਼ਿੰਮੇਵਾਰੀ ਦੀ ਭਾਵਨਾ ਦੇ ਵਿਕਸਣ ਨਾਲ ਆਉਂਦੇ ਹਨ। ਸੱਚ ਦਾ ਪੱਲਾ ਫੜ੍ਹਨ ਨਾਲ ਆਉਂਦੇ ਹਨ।

ਉਸ ਦਿਨ ਤੋਂ ਮੈਂ ਪ੍ਰਣ ਕਰ ਲਿਆ ਕਿ ਮੈਂ ਤਰਕਸ਼ੀਲਤਾ ਤੇ ਪਹਿਰਾ ਦੇਣਾ ਹੈ। ਮੈਂ ਨੇੜਲੀ ਚੋਗਾਵਾਂ ਇਕਾਈ ਨਾਲ ਸੰਪਰਕ ਕੀਤਾ ਤੇ ਆਪਣਾ ਮੈਂਬਰ ਬਣਾਉਣ ਲਈ ਆਖਿਆ। ਉਨ੍ਹਾਂ ਦੇ ਕਹਿਣ ਤੇ ਮੈਂ ਦੋ ਸਾਲ ਮੈਗਜ਼ੀਨ ਤੇ ਪੁਸਤਕਾਂ ਪੜ੍ਹਦੀ ਰਹੀ। ਮੈਂ ਸਾਰੀਆਂ ਮੀਟਿੰਗਾਂ ਤੇ ਕੇਸਾਂ ਤੇ ਜਾਣ ਲੱਗੀ। ਸੈਮੀਨਾਰਾਂ ਤੇ ਤਰਕਸ਼ੀਲ ਮੇਲਿਆਂ ਨੇ ਮੇਰੀ ਸੋਚ ਨੂੰ ਪ੍ਰਪੱਕ ਕੀਤਾ। ਹੁਣ ਮੈਂ ਅੰਮ੍ਰਿਤਸਰ ਇਕਾਈ ਦੀ ਮੈਂਬਰ ਹਾਂ ਤੇ ਮੈਨੂੰ ਆਪਣੇ ਵਿਚਾਰਾਂ ਤੇ ਮਾਣ ਹੈ।

ਬੋਪਾਰਾਏ ਬਾਜ ਸਿੰਘ
(ਅੰਮ੍ਰਿਤਸਰ) 98723-54839

## ਸਰਗਰਮੀਆਂ

**ਇਕਾਈ ਟਾਂਡਾ ਸਰਾਂ :** ਇਸ ਇਕਾਈ ਵੱਲੋਂ ਨੇੜਲੇ ਪਿੰਡ ਕੰਧਾਲਾ ਜੱਟਾਂ ਵਿਖੇ ਖੇਤੀਬਾੜੀ ਵਿਭਾਗ ਪੰਜਾਬ ਹੁਸ਼ਿਆਰਪੁਰ ਵੱਲੋਂ ਆਯੋਜਿਤ ਕੀਤੇ ਗਏ ਕਿਸਾਨ ਮੇਲੇ ਦੌਰਾਨ ਪੰਜਾਬ ਦੇ ਖੇਤੀਬਾੜੀ ਮੰਤਰੀ ਸੁੱਚਾ ਸਿੰਘ ਲੰਗਾਹ ਦੀ ਹਾਜ਼ਰੀ ਵਿੱਚ ਸਟੇਜ ਤੋਂ ਪੰਜਾਬ ਸਰਕਾਰ ਵੱਲੋਂ ਪਿਛਲੇ ਦਿਨੀਂ ਤਰਕਸ਼ੀਲ ਵਿਚਾਰਧਾਰਾ ਨਾਲ ਸਬੰਧਤ ਪੁਸਤਕਾਂ ਉੱਪਰ ਲਗਾਈ ਪਾਬੰਦੀ ਦਾ ਮਸਲਾ ਉਠਾਇਆ। ਪਬਲਿਕ ਖਾਲਸਾ ਗਰਲਜ਼ ਕਾਲਿਜ ਕੰਧਾਲਾ ਜੱਟਾਂ ਵਿਖੇ ਹੋਏ ਇਸ ਮੇਲੇ ਵਿੱਚ ਜਿਲ੍ਹੇ ਭਰ ਤੋਂ ਕਿਸਾਨਾਂ ਅਤੇ ਖੇਤੀਬਾੜੀ ਮਾਹਿਰਾਂ ਨੇ ਹਿਸਾ ਲਿਆ। ਜਿੱਥੇ ਖੇਤੀਬਾੜੀ ਵਿਭਾਗ ਦੇ ਬੁਲਾਰਿਆਂ ਨੇ ਧਰਤੀ ਹੇਠਲੇ ਪਾਣੀ ਦੇ ਪੱਧਰ ਨੂੰ ਨੀਵਾਂ ਹੋਣ ਤੋਂ ਰੋਕਣ ਸਬੰਧੀ ਵਿਚਾਰ ਰੱਖੇ, ਉੱਥੇ ਨਵੀਆਂ ਖੇਤੀਬਾੜੀ ਤਕਨੀਕਾਂ ਸਬੰਧੀ ਵੀ ਜਾਣਕਾਰੀ ਦਿੱਤੀ। ਤਰਕਸ਼ੀਲ ਸੁਸਾਇਟੀ ਇਕਾਈ ਟਾਂਡਾ ਸਰਾਂ ਦੀ ਟੀਮ ਦੇ ਮੈਂਬਰਾਂ ਹਰਦੀਪ ਖੁੱਡਾ, ਰਮੇਸ਼ ਡਿਪਟੀ, ਰਾਮ ਲੁਭਾਇਆ, ਦਿਲਬਾਗ ਬਾਹੋਪੁਰ, ਹਰਜਿੰਦਰ ਸਿੰਘ, ਡਾ.ਦੀਦਾਰ ਸਿੰਘ ਨੇ ਜਿੱਥੇ ਜਾਦੂ ਦੇ ਟ੍ਰਿਕ ਮੰਚ ਤੋਂ ਪੇਸ਼ ਕੀਤੇ, ਉੱਥੇ ਮੰਤਰੀ ਦੀ ਹਾਜਰੀ ਵਿੱਚ ਉਨ੍ਹਾਂ ਸਮਾਜ ਨੂੰ ਵਹਿਮਾਂ-ਭਰਮਾਂ, ਜਾਦੂ-ਟੂਣਿਆਂ ਵਰਗੀਆਂ ਅਲਾਮਤਾਂ ਤੋਂ ਦੂਰ ਤਰਕਸ਼ੀਲਤਾ ਨੂੰ ਅਪਨਾਉਣ ਦਾ ਹੋਕਾ ਦਿੱਤਾ। ਇਕਾਈ ਵੱਲੋਂ ਮੇਲੇ ਦੌਰਾਨ ਤਰਕਸ਼ੀਲ ਪੁਸਤਕਾਂ ਦੀ ਸਟਾਲ ਵੀ ਲਗਾਈ ਗਈ ਜਿਸ ਤੋਂ ਦਰਸ਼ਕਾਂ ਨੇ ਸਾਹਿਤ ਖਰੀਦਣ 'ਚ ਭਰਵੀਂ ਰੁਚੀ ਵਿਖਾਈ।

**ਪਰਮਵੀਰ ਸਿੰਘ ਬਾਠ**

**ਇਕਾਈ ਜਲੰਧਰ : ਤਰਕਸ਼ੀਲ ਪ੍ਰੋਗਰਾਮ :** 13 ਅਪ੍ਰੈਲ ਨੂੰ ਭਾਰਤੀ ਸੰਵਿਧਾਨ ਦੇ ਨਿਰਮਾਤਾ ਡਾ.ਬੀ.ਆਰ.ਅੰਬੇਦਕਰ ਦੇ ਜਨਮ ਦਿਨ ਤੇ ਅੰਬੇਦਕਰ ਮਿਸ਼ਨ ਸੁਸਾਇਟੀ ਵੱਲੋਂ ਪ੍ਰੋਗਰਾਮ ਕਰਵਾਇਆ ਗਿਆ ਜਿਸ ਵਿੱਚ ਮਨੋਰੋਗ ਮਾਹਿਰ ਡਾ.ਅਮਨ ਸੂਦ ਸਿਵਲ ਹਸਪਤਾਲ ਜਲੰਧਰ ਨੇ ਮਨੋਰੋਗ ਕਾਰਣ ਦੇ ਇਲਾਜ ਵਿਸ਼ੇ ਤੇ ਭਾਵਪੂਰਤ ਤਕਰੀਰ ਕੀਤੀ। ਇਸ ਮੌਕੇ ਰਮੇਸ਼ ਡਿਪਟੀ ਤੇ ਰਾਮ ਲੁਭਾਇਆ ਨੇ ਜਾਦੂ ਦੇ ਖ਼ੇਲ ਪੇਸ਼ ਕੀਤੇ। ਸਮਾਗਮ ਨੂੰ ਹੋਰਨਾਂ ਤੋਂ ਇਲਾਵਾ ਭੀਮ ਪੱਤ੍ਰਿਕਾ ਦੇ ਸੰਪਾਦਕ ਲਾਹੌਰੀ ਰਾਮ ਬਾਲੀ, ਡਾ.ਤਰਸੇਮ ਸਾਗਰ, ਗਿਆਨ ਸਿੰਘ ਬੱਲ, ਰਾਜੂ ਸੋਨੀ, ਮਾ.ਜਰਨੈਲ ਸਿੰਘ, ਅਜੀਤ ਰਾਜ ਜੇ.ਈ. ਨੇ ਵੀ ਸੰਬੋਧਨ ਕੀਤਾ।

2. 27 ਅਪ੍ਰੈਲ ਨੂੰ ਵਰਿਆਣਾ ਵਿਖੇ ਡਾ.ਬੀ.ਆਰ.ਅੰਬੇਦਕਰ ਦੇ ਜਨਮ ਦਿਵਸ ਸਬੰਧੀ ਪ੍ਰੋਗਰਾਮ ਰਵਾਇਆ ਗਿਆ ਜਿਸ ਵਿੱਚ ਤਰਕਸ਼ੀਲ ਸੁਸਾਇਟੀ ਵੱਲੋਂ ਰਾਜੂ ਨੀ ਤੇ ਰਣਜੀਤ ਰਾਜ ਜੇ.ਈ. ਨੇ ਜਾਦੂ ਦੇ ਖ਼ੇਲ ਵਿਖਾਉਂਦੇ ਹੋਏ ਗਿਆਨਕ ਸੋਚ ਨਾਲ ਜੁੜਨ ਲਈ ਪ੍ਰੇਰਿਆ।

**3. ਡਾ. ਸੁਰਿੰਦਰ ਅਜਨਾਤ ਦਾ ਸਨਮਾਨ :** 18 ਮਈ ਨੂੰ ਬੇਦਕਰ ਭਵਨ ਵਿਖੇ ਸਮਿਤਾ ਸੈਨਿਕ ਦਲ ਪੰਜਾਬ ਤੇ ਸੁਸਾਇਟੀ ਜਲੰਧਰ ਇਕਾਈ ਵੱਲੋਂ ਸਾਂਝੇ ਤੌਰ ਤੇ ਡਾ.ਸੁਰਿੰਦਰ ਅਜਨਾਤ ਦੀ ਪ੍ਰੋਫ਼ੈਸਰਸ਼ਿਪ ਤੋਂ ਸੇਵਾ ਮੁਕਤੀ ਉਪਰੰਤ ਸਨਮਾਨਿਤ ਕੀਤਾ ਗਿਆ। ਇਸ ਮੌਕੇ ਸਮਤਾਂ ਸੈਨਿਕ ਦਲ ਭਾਰਤ ਦੇ ਚੇਅਰਮੈਨ ਲਾਹੌਰੀ ਰਾਮ ਲਾਲੀ ਤਰਕਸ਼ੀਲ ਆਗੂ ਰਾਜੂ ਸੋਨੀ, ਮਾ.ਜਰਨੈਲ ਸਿੰਘ, ਚਰਨਦਾਸ ਵਰਿਆਣਾ, ਅਜੀਤ ਰਾਜ ਜੇ.ਈ. ਤੇ ਜਗਜੀਤ ਆਦਿ ਹਾਜ਼ਰ ਸਨ।

**ਵਿਜੇ ਰਾਹੀ ਜਲੰਧਰ**

**ਇਕਾਈ ਰੋਪੜ : ਮੰਗ ਪੱਤਰ :** ਇਸ ਇਕਾਈ ਵੱਲੋਂ 28 ਫ਼ਰਵਰੀ 08 ਨੂੰ ਰੋਪੜ ਦੇ ਡਿਪਟੀ ਕਮਿਸ਼ਨਰ ਨੂੰ ਮੰਗ ਪੱਤਰ ਦਿੱਤਾ ਗਿਆ ਜਿਸ ਵਿੱਚ ਅਖ਼ੌਤੀ ਬਾਬਿਆਂ, ਤਾਂਤਰਿਕਾਂ, ਜੋਤਿਸ਼ੀਆਂ ਦੇ ਖਿਲਾਫ਼ ਕਾਰਵਾਈ ਦੀ ਮੰਗ ਕੀਤੀ ਗਈ। ਨਾਲ ਹੀ ਅੰਧ ਵਿਸ਼ਵਾਸ ਤੇ ਅਸ਼ਲੀਲਤਾ ਫ਼ੈਲਾਉਣ ਵਾਲੇ ਪ੍ਰੋਗਰਾਮਾਂ, ਸੀਰੀਅਲਾਂ ਤੇ ਫ਼ਿਲਮਾਂ ਵਿਖਾ ਕੇ ਕੇਬਲ ਨੈੱਟਵਰਕ ਟੈਲੀਵਿਜ਼ਨ ਰੂਲਜ਼ 1994 ਦੇ ਰੂਲ ਨੰਬਰ 6 ਦੀ ਉਲੰਘਣਾਂ ਕਰਨ ਖਿਲਾਫ਼ ਅਜਿਹੇ ਪ੍ਰੋਗਰਮਾ ਬੰਦ ਕਰਵਾਏ ਜਾਣ। ਮੰਗ ਪੱਤਰ ਸੌਂਪਣ ਤੋਂ ਪਹਿਲਾਂ ਦਫ਼ਤਰ ਸਾਹਮਣੇ ਇੱਕ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ ਜਿਸ ਵਿੱਚ ਜਾਦੂ ਦੇ ਖ਼ੇਲ, ਕਵਿਤਾਵਾਂ ਤੇ ਗੀਤ ਪੇਸ਼ ਕੀਤੇ ਗਏ। ਇਸ ਮੌਕੇ ਇਕੱਤਰ ਮੈਂਬਰਾਂ ਤੇ ਲੋਕਾਂ ਨੂੰ ਸੰਬੋਧਨ ਕਰਦਿਆਂ ਤਰਕਸ਼ੀਲ ਆਗੂਆਂ ਨੇ ਵਿਗਿਆਨਕ ਸੋਚ ਦੇ ਪਸਾਰ ਦੀ ਲੋੜ ਤੇ ਜ਼ੋਰ ਦਿੱਤਾ। ਮੰਗ ਪੱਤਰ ਦੇਣ ਸਮੇਂ ਜ਼ੋਨ ਦੇ ਆਗੂ ਅਜੀਤ ਪ੍ਰਦੇਸੀ, ਪਵਨ ਰੱਤੋਂ ਅਸ਼ੋਕ ਜੇ.ਈ., ਮਾਸਟਰ ਪ੍ਰੀਤਮ ਕੁਮਾਰ, ਜਸਪਾਲ ਮਾਜਰੀ, ਖ਼ਮਿੰਦਰ ਸਿੰਘਪੁਰਾ, ਦਵਿੰਦਰ ਸਰਥਲੀ, ਅਮਰਨਾਥ ਸੈਣੀ ਮਾਜਰਾ; ਚੰਨਣ ਸਿੰਘ ਸਰਸਾ ਨੰਗਲ, ਹਰਵਿੰਦਰ ਸੁਖ਼ਰਾਮ ਪੁਰੀ, ਨੰਗਲ ਇਕਾਈ ਦੇ ਮੈਂਬਰ ਹਰਨੇਕ ਸਿੰਘ, ਬਹਾਦਰ ਸਿੰਘ, ਮਲਕੀਤ ਰੌਣੀ ਤੇ ਅਵਤਾਰ ਸਿੰਘ ਆਦਿ ਮੈਂਬਰ ਹਾਜ਼ਰ ਸਨ।

**ਚੇਤਨਾ ਕਾਫ਼ਲਾ :** ਇਸ ਇਕਾਈ ਵੱਲੋਂ 23 ਮਾਰਚ ਦੇ ਸ਼ਹੀਦਾਂ ਨੂੰ ਸਮਰਪਿਤ ਤਰਕਸ਼ੀਲ ਚੇਤਨਾ ਕਾਫ਼ਲਾ ਰਣਜੀਤ ਬਾਗ਼ ਰੋਪੜ ਤੋਂ ਤੋਰਿਆ ਗਿਆ ਜੋ ਗੜਬਾਗਾਂ, ਟਿੱਬਾ ਟੱਪਰੀਆਂ, ਅਬਿਆਣਾ ਅਤੇ ਬਜਰੂੜ ਆਦਿ ਪਿੰਡਾਂ ਵਿੱਚੋਂ ਦੀ ਹੁੰਦਾ ਹੋਇਆ ਸਰਥਲੀ ਪਹੁੰਚਿਆ। ਪਿੰਡ ਸਰਥਲੀ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਇੱਥੇ ਹੀ ਜਾਗ੍ਰਿਤੀ ਮੰਚ ਤਖ਼ਤਗੜ੍ਹ ਵੱਲੋਂ ਇਸ ਕਾਫ਼ਲੇ ਨੂੰ ਸਹਿਯੋਗ ਦਿੱਤਾ ਗਿਆ। ਫ਼ਿਰ ਤਰਕਸ਼ੀਲ ਕਾਫ਼ਲਾ ਪਿੰਡ ਧਮਾਣਾ, ਜਟਵਾਹੜ ਤੇ ਨੂਰਪੁਰ ਬੇਦੀ ਤੋਂ ਹੁੰਦਾ ਹੋਇਆ ਤਖ਼ਤਗੜ੍ਹ ਬੈਂਸ ਪਹੁੰਚਿਆ। ਬੈਂਸ ਦੇ ਬੱਸ ਅੱਡੇ ਤੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ ਜਿਸ ਵਿੱਚ ਜਾਦੂ ਦੇ ਖ਼ੇਲ,



ਕਵਿਤਾਵਾਂ ਤੇ ਗੀਤ ਸ਼ਾਮਲ ਸਨ। ਸੁਸਾਇਟੀ ਦੇ ਆਗੂ ਅਜੀਤ ਪ੍ਰਦੇਸੀ ਵੱਲੋਂ ਭਾਵਪੂਰਤ ਤਕਰੀਰ ਕੀਤੀ ਗਈ। ਇਸ ਪ੍ਰੋਗਰਾਮ ਦੀ ਸਫ਼ਲਤਾ ਲਈ ਖ਼ਮਿੰਦਰ ਸਿੰਘਪੁਰਾ, ਪਵਨ ਕੁਮਾਰ ਰੱਤੋਂ, ਅਸ਼ੋਕ ਜੇ.ਈ., ਮਾ.ਪ੍ਰੀਤਮ ਕੁਮਾਰ, ਰਾਜਿੰਦਰ ਮਾਲਵਾ, ਬਲਵੀਰ ਖ਼ੈਰਾਬਾਦ, ਜਗਦੀਪ ਲਾਲੀ, ਨਿਰਮਲ ਮਾਜਰੀ, ਜਸਪਾਲ ਮਾਜਰੀ, ਦਵਿੰਦਰ ਸਰਥਲੀ, ਚੰਨਣ ਸਿੰਘ ਸਰਸਾ ਨੰਗਲ, ਰਵਿੰਦਰ ਸੁਖ਼ਰਾਮ ਪੁਰੀ ਤੇ ਅਮਰਨਾਥ ਸੈਣੀ ਮਾਜਰਾ ਆਦਿ ਆਗੂਆਂ ਨੇ ਭਰਵਾਂ ਸਹਿਯੋਗ ਦਿੱਤਾ।

**ਮਾ.ਪ੍ਰੀਤਮ ਕੁਮਾਰ, ਰੋਪੜ**

**ਇਕਾਈ ਲੌਂਗੋਵਾਲ : ਸੈਮੀਨਾਰ :** ਇਸ ਇਕਾਈ ਵੱਲੋਂ 31 ਮਈ 08 ਨੂੰ ਜੀਵ ਉਤਪੱਤੀ ਦੇ ਵਿਸ਼ੇ ਤੇ ਸੈਮੀਨਾਰ ਕਰਵਾਇਆ ਗਿਆ ਜਿਸ ਵਿੱਚ ਲੈਕਚਰਾਰ ਸੁਖਵੰਤ ਬਰਨਾਲਾ ਮੁੱਖ ਬੁਲਾਰੇ ਵਜੋਂ ਹਾਜ਼ਰ ਹੋਏ। ਉਨ੍ਹਾਂ ਧਰਤੀ ਬਣਨ ਤੋਂ ਲੈ ਕੇ ਮੁਢਲੇ ਪ੍ਰਮਾਣੂਆਂ ਦੀ ਰਸਾਇਣ ਗਤੀ ਤੋਂ ਗੁੰਝਲਦਾਰ ਆਰਗੈਨਿਕ ਅਣੂੰ ਦਾ ਬਣਨਾ ਇਕ ਸੈੱਲ ਵਾਲੇ ਜੀਵਾਂ ਤੋਂ ਬਹੁਤੇ ਸੈੱਲਾਂ ਵਾਲੇ ਜੀਵ, ਰੀਂਗਣ ਵਾਲੇ ਜੀਵ, ਪੰਛੀ, ਚੌਪਾਏ ਤੇ ਅੱਜ ਦੇ ਮਨੁੱਖ਼ ਦੇ ਜੀਵ ਵਿਕਾਸ ਬਾਰੇ ਵਿਸਥਾਰ ਸਾਹਿਤ ਜਾਣਕਾਰੀ ਦਿੱਤੀ। ਸੈਮੀਨਾਰ ਦੇ ਆਖ਼ਰੀ ਸੈਸ਼ਨ ਵਿੱਚ ਹਾਜ਼ਰ ਸਰੋਤਿਆਂ ਖ਼ਾਸ ਕਰ ਵਿਦਿਆਰਥੀਆਂ ਨੇ ਬਹੁਤ ਹੀ ਰੌਚਕ ਸਵਾਲ ਕੀਤੇ ਜਿਨ੍ਹਾਂ ਦਾ ਸੁਖਵੰਤ ਬਰਨਾਲਾ ਜੀ ਵੱਲੋਂ ਤਸੱਲੀਬਖ਼ਸ਼ ਢੰਗ ਨਾਲ ਜਵਾਬ ਦਿੱਤੇ ਗਏ। ਹਾਜ਼ਰੀ ਤੇ ਗਿਆਨ ਪ੍ਰਵਾਹ ਪੱਖੋਂ ਸੈਮੀਨਾਰ ਸਫ਼ਲ ਰਿਹਾ।

**ਘਟਨਾ ਦੀ ਪੜਤਾਲ :** ਲੌਂਗੋਵਾਲ ਦੇ ਝਾੜੋ ਰੋਡ ਤੇ ਇੱਕ ਕਿਸਾਨ ਦੇ ਖ਼ੇਤਾਂ ਵਿੱਚੋਂ 10-12 ਫ਼ੁੱਟ ਤੇ ਪਾਣੀ ਰਿਸਣ ਅਤੇ ਖ਼ੇਤ ਪਾਲਕਾਂ ਵੱਲੋਂ ਲਾਲਚ ਅਧੀਨ ਇਸ ਪਾਣੀ ਨੂੰ ਚਮਤਕਾਰ ਦੇ ਤੌਰ ਤੇ ਪ੍ਰਚਾਰਨ ਦੀ ਇਕਾਈ ਲੌਂਗੋਵਾਲ ਵੱਲੋਂ ਪੜਤਾਲ ਕੀਤੀ ਗਈ। ਇਸ ਦੇ ਵਿਗਿਆਨਕ ਕਾਰਣ 'ਪਰਚਡ ਐਕੂਫ਼ਯੂਰ' ਸਬੰਧੀ ਪ੍ਰੈੱਸ ਤੇ ਮੀਡੀਆ ਰਾਹੀਂ ਆਮ ਲੋਕਾਂ ਨੂੰ ਜਾਣਕਾਰੀ ਦਿੱਤੀ ਗਈ। ਇਸ ਸਬੰਧੀ ਇੱਕ ਲੀਫ਼ਲੈਟ ਛਪਵਾ ਕੇ ਵੰਡਿਆ ਗਿਆ। ਸੁਸਾਇਟੀ ਦੇ ਇਸ ਯਤਨ ਦੀ ਲੋਕਾਂ ਵੱਲੋਂ ਭਰਵੀਂ ਪ੍ਰਸ਼ੰਸ਼ਾ ਕੀਤੀ ਗਈ।

**ਰਣਜੀਤ ਲੌਂਗੋਵਾਲ**

**ਇਕਾਈ ਸੰਗਰੂਰ : ਵਿਚਾਰ ਗੋਸ਼ਟੀ :** ਇਸ ਇਕਾਈ ਵੱਲੋਂ ਜੋਤਿਸ਼ ਨੂੰ ਵਿਗਿਆਨ ਕਹਿ ਕੇ ਲੁੱਟਣ ਵਾਲੇ ਜੋਤਿਸ਼ੀਆਂ ਦਾ ਪਰਦਾ ਫ਼ਾਸ਼ ਕਰਨ ਲਈ ਜੋਤਿਸ਼ 'ਵਿਗਿਆਨਕ ਨਜ਼ਰੀਏ ਤੋਂ' ਵਿਸ਼ੇ ਤੇ ਡਾਈਟ ਸੰਗਰੂਰ ਵਿੱਚ ਇੱਕ ਰੋਜ਼ਾ ਵਿਚਾਰ ਗੋਸ਼ਟੀ ਕਰਵਾਈ ਗਈ। ਗੋਸ਼ਟੀ ਦੀ ਸ਼ੁਰੂਆਤ 'ਚ ਇਕਾਈ ਦੇ ਪ੍ਰਧਾਨ ਮਾ.ਪਰਮਵੇਦ ਨੇ ਹਾਜ਼ਰੀਨ ਦਾ ਸਵਾਗਤ ਕਰਦਿਆਂ ਵਿਸ਼ੇ ਬਾਰੇ ਮੁਢਲੀ ਜਾਣਕਾਰੀ ਦਿੱਤੀ। ਉਨ੍ਹਾਂ ਕਿਹਾ ਕਿ ਅੱਜ ਦੇ ਇਲੈੱਕਟ੍ਰਾਨਿਕ ਮੀਡੀਆ ਦੇ ਯੁਗ ਵਿੱਚ ਮੀਡੀਆ ਦਾ ਸਾਰਾ ਜ਼ੋਰ ਇਸ ਗੱਲ ਤੇ ਲੱਗ ਰਿਹਾ ਹੈ ਕਿ ਕਿਵੇਂ ਨਾ ਕਿਵੇਂ ਜੋਤਿਸ਼ ਦੇ ਪ੍ਰਭਾਵ ਨੂੰ ਲੋਕਾਂ ਦੇ ਮਨਾਂ ਅੰਦਰ ਵਸਾਇਆ ਜਾਵੇ। ਵਿਸ਼ੇ ਸਬੰਧੀ ਸੁਰਜੀਤ ਦੌਧਰ ਨੇ ਆਪਣੀਆਂ ਦਲੀਲਾਂ ਨਾਲ ਸਾਬਤ ਕੀਤਾ ਕਿ ਜੋਤਿਸ਼ ਧੋਖ਼ੇ ਤੋਂ ਬਿਨਾ ਕੁਝ ਨਹੀਂ। ਜੋਤਿਸ਼ ਧਰਤੀ ਨੂੰ ਸਥਿਰ ਮੰਨਦਾ ਹੈ ਫਿਰ ਜੋਤਿਸ਼ ਜੋ ਸਵਾਲ ਪੱਖੋਂ ਹੀ ਗਲਤ ਹੈ ਉਸ ਦੇ ਟੇਵੇ ਕਿਵੇਂ ਠੀਕ ਹੋ ਸਕਦੇ ਹਨ। ਉਨ੍ਹਾਂ ਗ੍ਰਹਿਆਂ, ਤਾਰਿਆਂ ਬਾਰੇ ਵਿਸਥਾਰ ਪੂਰਵਕ ਜਾਣਕਾਰੀ ਦਿੱਤੀ। ਗੋਸ਼ਟੀ ਦੌਰਾਨ ਸ੍ਰੋਤਿਆਂ ਵੱਲੋਂ ਉਠਾਏ ਸਵਾਲਾਂ ਦੇ ਪ੍ਰਮੁੱਖ਼ ਵਕਤਾ ਸੁਰਜੀਤ ਦੌਧਰ ਨੇ ਵਿਸਥਾਰ ਨਾਲ ਜਵਾਬ ਦੇ ਕੇ ਉਨ੍ਹਾਂ ਦੇ ਸ਼ੰਕਿਆਂ ਨੂੰ ਨਵਿਰਤ ਕੀਤਾ। ਇਸ ਵਿਚਾਰ ਗੋਸ਼ਟੀ ਵਿੱਚ ਸੁਰਜੀਤ ਸਿੰਘ ਭੱਠਲ, ਸ਼ਿੰਗਾਰਾ ਸਿੰਘ ਚਹਿਲ ਤੇ ਗੁਰਮੁਖ ਸਿੰਘ ਨੇ ਅਗਾਂਹਵਧੂ ਗੀਤ ਗਾ ਕੇ ਆਪਣੀ ਹਾਜ਼ਰੀ ਲਗਵਾਈ। ਡਾ. ਅਵਤਾਰ ਸਿੰਘ ਢੀਂਡਸਾ ਨੇ ਕੈਮੀਕਲਾਂ ਦੇ ਟ੍ਰਿਕਾਂ ਰਾਹੀਂ ਸ੍ਰੋਤਿਆਂ ਦੇ ਗਿਆਨ ਵਿੱਚ ਵਾਧਾ ਕੀਤਾ। ਇਕਾਈ ਦੇ ਆਗੂ ਕ੍ਰਿਸ਼ਨ ਸਿੰਘ ਨੇ ਗੋਸ਼ਟੀ ਦੀ ਸਫ਼ਲਤਾ ਲਈ ਪਹੁੰਚੇ ਸਾਥੀਆਂ ਦਾ ਧੰਨਵਾਦ ਕੀਤਾ। ਇਸ ਮੌਕੇ ਪਟਿਆਲਾ ਜ਼ੋਨ ਦੇ ਮੁਖ਼ੀ ਰਾਮ ਕੁਮਾਰ ਵੀ ਹਾਜ਼ਰ ਸਨ।

**ਨਰਿੰਦਰ ਸਿੰਘ ਸੰਗਰੂਰ**

**ਇਕਾਈ ਮੁਕਤਸਰ-ਲੱਖੇਵਾਲੀ : ਤਰਕਸ਼ੀਲ ਪ੍ਰੋਗਰਾਮ :**

ਇਸ ਇਕਾਈ ਵੱਲੋਂ ਸਰਕਾਰੀ ਕੰਨਿਆ ਸੈਕੰਡਰੀ ਸਕੂਲ ਭਾਗਸਰ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਸੁਖਦੇਵ ਮਲੂਕਪੁਰਾ ਨੇ ਜਾਦੂ ਦੇ ਟ੍ਰਿਕ ਵਿਖਾ ਕੇ ਮਨੋਰੰਜਨ ਕਰਨ ਦੇ ਨਾਲ-ਨਾਲ ਜਾਦੂ ਕਲਾ ਵੱਲ ਵਿਸਥਾਰ ਨਾਲ ਦੱਸਿਆ। ਸੁਸਾਇਟੀ ਦੇ ਸਰਗਰਮ ਮੈਂਬਰ ਬੂਟਾ ਸਿੰਘ ਵਾਕਫ਼ ਨੇ ਤਰਕਸ਼ੀਲ ਸਰਗਰਮੀਆਂ ਤੇ ਵਿਗਿਆਨਕ ਸਮਝ ਬਾਰੇ ਚਾਨਣਾ ਪਾਇਆ। ਇਸ ਮੌਕੇ ਸਕੂਲ ਦੇ ਪ੍ਰਿੰਸੀਪਲ ਬਲਵਿੰਦਰ ਰਾਜ ਸ਼ਰਮਾ ਤੋਂ ਇਲਾਵਾ ਸਮੁੱਚਾ ਸਟਾਫ਼ ਹਾਜ਼ਰ ਸੀ।

□□ **ਕੇ.ਸੀ. ਰੁਪਾਣਾ**

---

### ਸੁਸਾਇਟੀ ਲਈ ਸਹਾਇਤਾ

1. ਪਰਮਜੀਤ ਸਿੰਘ ਸੂਹਰੋਂ (ਪਟਿਆਲਾ) 500/-
(ਆਪਣੀ ਬੇਟੀ ਅਰਮਾਨ ਪ੍ਰੀਤ ਦੇ ਜਨਮ ਦਿਨ ਤੇ)

### ਇਕਾਈਆਂ ਨੂੰ ਸਹਾਇਤਾ

**ਮੁਹਾਲੀ ਇਕਾਈ ਲਈ :**

1. ਮਾ. ਜਰਨੈਲ ਸਿੰਘ, ਸ.ਮਿ.ਸਕੂਲ ਘੇਲ 500/-
(ਆਪਣੀ ਸੇਵਾ ਮੁਕਤੀ ਤੇ)
2. ਮਾ. ਪ੍ਰੇਮ ਸਿੰਘ, ਸੈਕ.71 500/-
(ਆਪਣੇ ਲੜਕੇ ਅਮਰਿੰਦਰ ਸਿੰਘ ਦੇ ਵਿਆਹ ਦੀ ਖ਼ੁਸ਼ੀ 'ਚ)
3. ਬੀਬਾ ਜਸਪ੍ਰੀਤ ਕੌਰ ਪੁਤਰੀ ਸੁਖਜੀਤ ਸਿੰਘ 200/-
ਸੈਕ.68, (ਡਾ.ਕਾਵ੍ਰਰ ਦੇ ਜਨਮ ਦਿਨ ਤੇ)
4. ਹਰਵਿੰਦਰ ਕੌਰ 100/-
(ਆਪਣੇ ਬੇਟੇ ਮਨਪ੍ਰੀਤ ਦੇ ਜਨਮ ਦਿਨ ਤੇ)

## ਤੁਹਾਡੇ ਹੁੰਗਾਰੇ

ਆਮ ਜੀਵਨ 'ਚ ਵਿਚਰਦਿਆਂ ਰੱਬ ਤੇ ਧਰਮ ਪ੍ਰਤੀ ਸੁਸਾਇਟੀ ਦੀ ਸੋਚ ਤੇ ਪਹੁੰਚ ਬਾਰੇ ਬਹੁਤ ਸਾਰੇ ਬੇਢੰਗੇ ਜਿਹੇ ਸਵਾਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਕਈ ਵਾਰ ਸ਼ਬਦਾਂ ਦੀ ਥੋੜ੍ਹੀ ਜਿਹੀ ਚੋਣ ਤੇ ਬਣਤਰ ਦੀ ਹੇਰਾ ਫ਼ੇਰੀ ਬਖ਼ੇੜੇ ਖ਼ੜ੍ਹੇ ਕਰ ਦਿੰਦੀ ਹੈ। ਮੈਂ ਪਿਛਲੇ ਸਮੇਂ ਤੋਂ ਤਰਕਸ਼ੀਲਾਂ ਦੀ ਧਰਮ ਪ੍ਰਤੀ ਸੋਚ ਨੂੰ ਪ੍ਰਭਾਸ਼ਿਤ ਕਰਨ ਦੇ ਘੱਟੋ ਘੱਟ ਸ਼ਬਦ ਲੱਭ ਰਿਹਾ ਸਾਂ। ਮਈ-ਜੂਨ ਅੰਕ ਦੀ ਸੰਪਾਦਕੀ ਤੋਂ ਤਰਕਸ਼ੀਲ ਲਹਿਰ ਨਾਲ ਸਬੰਧ ਰੱਖਣ ਵਾਲੇ ਲੋਕਾਂ ਨੂੰ ਬਹੁਤ ਵਧੀਆ ਪ੍ਰੀਭਾਸ਼ਾ ਮਿਲੀ।

**ਸੂਬੇਦਾਰ ਮੱਘਰ ਸਿੰਘ ਕਲੇਰ,**
**ਲੋਹੀਆਂ ਖ਼ਾਸ (ਜਲੰਧਰ)**

ਇਸ ਅੰਕ ਦਾ ਮੁੱਖ ਪੰਨਾ ਤੇ ਅੰਦਰ ਦਿੱਤਾ ਵੇਰਵਾ ਪ੍ਰਭਾਵਸ਼ਾਲੀ ਸੀ। ਫ਼ਾਜ਼ਿਲਕਾ ਘਟਨਾ ਤੇ ਕਨਵੈਨਸ਼ਨ ਸਬੰਧੀ ਬਲਵੀਰ ਚੰਦ ਲੌਂਗੋਵਾਲ ਦੀ ਰਿਪੋਰਟ ਪੜ੍ਹ ਕੇ ਸਮੁੱਚੀ ਅਸਲੀਅਤ ਪਤਾ ਲੱਗੀ। ਤਰਕ ਦਰਪਣ ਵਿੱਚ ਰਾਮ ਸਵਰਨ ਲੱਖੇਵਾਲੀ ਦੇ 'ਕ੍ਰਿਕਟ ਜਿੱਤ ਤੇ ਜ਼ਿੰਦਗੀ' ਵਿਚਲੇ ਵਿਚਾਰ ਚੰਗੇ ਲੱਗੇ। ਕਰਮਜੀਤ ਸਰਕੁੱਲਾਂਪੁਰੀ ਦਾ ਗੀਤ ਪਸੰਦ ਆਇਆ। ਨਵਾਂ ਕਾਲਮ 'ਤੁਸਾਂ ਪੁੱਛਿਆ' ਰਾਹੀਂ ਮਾਨਸਿਕ ਰੋਗਾਂ ਸਬੰਧੀ ਪਾਠਕਾਂ ਦੇ ਅਨੇਕਾਂ ਸ਼ੰਕੇ ਦੂਰ ਹੋਣਗੇ। ਬੱਚਿਆਂ ਦੀ ਦੁਨੀਆਂ ਵਾਲੇ ਕਾਲਮ ਵਿੱਚ ਦਿੱਤੀ ਜਾਣਕਾਰੀ ਰੌਚਕ ਸੀ।

**ਰਣਦੀਪ ਵਿੱਕੀ**
**ਸੰਗਤਪੁਰਾ, (ਲਹਿਰਾਗਾਗਾ)**

ਮਈ-ਜੂਨ ਦੇ ਅੰਕ ਵਿੱਚ ਡਾ. ਰਾਕੇਸ਼ ਪੋਪਲੀ ਦਾ ਲੇਖ 'ਮੇਰੀ ਜੀਵਨ ਗਾਥਾ' ਪੜ੍ਹ ਕੇ ਜ਼ਿੰਦਗੀ ਦੇ ਉਤਰਾਵਾਂ ਚੜ੍ਹਾਵਾਂ ਬਾਰੇ ਬੜਾ ਗਿਆਨ ਪ੍ਰਾਪਤ ਹੋਇਆ। ਡਾ. ਡੀ.ਪੀ. ਸਿੰਘ ਦਾ ਲੇਖ 'ਜਲਵਾਯੂ ਤੇ ਖ਼ੇਤ' ਤੇ ਸੁਰਜੀਤ ਦਲ ਸਿੰਘ ਵਾਲਾ ਦੀਆਂ 'ਖ਼ੋਜ ਖ਼ਬਰਾਂ' ਵੀ ਪਸੰਦ ਆਈਆਂ। ਅਗਲੇ ਅੰਕ ਦੀ ਬੜੀ ਬੇਸਬਰੀ ਨਾਲ ਉਡੀਕ ਰਹਿੰਦੀ ਹੈ।

**ਅਮਨਦੀਪ ਸਿੰਘ ਬੁਟਾਰੀ, ਅੰਮ੍ਰਿਤਸਰ।**

ਮੈਂ ਮੈਗ਼ਜ਼ੀਨ ਦੇ ਚਾਰ-ਪੰਜ ਅੰਕ ਹੀ ਪੜ੍ਹੇ ਹਨ ਜਿਸ 'ਚੋਂ ਤਰਕ ਨਾਲ ਪਰਖ਼ੇ ਸੱਚ ਨੂੰ ਜਾਣ ਕੇ ਇਸ ਨਾਲ ਜੁੜ ਗਿਆ ਹਾਂ। ਮਈ-ਜੂਨ ਦੇ ਅੰਕ ਵਿੱਚ ਡਾ. ਸ਼ਿਆਮ ਸੁੰਦਰ ਦੀਪਤੀ ਦਾ 'ਲੇਖ ਤੇ ਕੋਲ ਵਿਰਾਸਤ ਹੈ' ਬਹੁਤ ਹੀ ਚੰਗਾ ਲੱਗਿਆ।

**ਸੰਦੀਪ ਸਿੰਘ ਬਰਾੜ, ਜੀਤਾ ਸਿੰਘ ਵਾਲਾ।**

ਮੈਗ਼ਜ਼ੀਨ ਦਾ ਸਾਰਾ ਮੈਟਰ ਸਰਾਹੁਣਯੋਗ ਹੁੰਦਾ ਹੈ। ਇਸ ਅੰਕ ਦੀਆਂ ਮਿੰਨੀ ਕਹਾਣੀਆਂ ਬਹੁਤ ਪਸੰਦ ਆਈਆਂ। ਮੈਗ਼ਜ਼ੀਨ ਵਿੱਚ ਮਿੰਨੀ ਰਚਨਾਵਾਂ ਨੂੰ ਵਧੇਰੇ ਸਥਾਨ ਦਿਓ ਤਾਂ ਚੰਗਾ ਹੈ।

**ਗੌਰਵ ਸੇਠੀ, ਫ਼ਰੀਦਕੋਟ।**

ਮੈਗ਼ਜ਼ੀਨ ਵਿੱਚ ਛਪਣ ਵਾਲੀਆਂ ਲਿਖ਼ਤਾਂ ਦੇ ਸਿਰਲੇਖ਼ ਵਿਸ਼ੇਸ਼ ਰੁਚੀ ਪੈਦਾ ਕਰਨ ਵਾਲੇ ਹੋਣੇ ਚਾਹੀਦੇ ਹਨ। ਲਿਖ਼ਤਾਂ ਅੰਦਰ ਰੌਚਿਕਤਾ ਪੈਦਾ ਕਰਨ ਲਈ ਡੱਬੀਆਂ ਵੀ ਕੱਢੀਆਂ ਜਾਣ ਤਾਂ ਚੰਗਾ ਹੋਵੇਗਾ। ਛਪਣ ਵਾਲੀਆਂ ਖ਼ੋਜ ਖ਼ਬਰਾਂ ਰੌਚਿਕ ਹੋਣ ਦੇ ਬਾਵਜੂਦ ਵੀ ਦਬ ਕੇ ਰਹਿ ਜਾਂਦੀਆਂ ਹਨ ਕਿਉਂਕਿ ਉਨ੍ਹਾਂ ਨੂੰ ਉਭਾਰਿਆ ਨਹੀਂ ਜਾਂਦਾ। ਕੇਸ ਰਿਪੋਰਟਾਂ ਨੂੰ ਹੋਰ ਰੌਚਿਕ ਬਣਾਉਣ ਦੀ ਲੋੜ ਹੈ। ਇਨ੍ਹਾਂ ਵਿੱਚ ਸ਼ੈਲੀ ਤੇ ਤਕਨੀਕ ਦੀ ਘਾਟ ਰੜਕਦੀ ਹੈ। ਪਾਠਕਾਂ ਦੇ ਹੁੰਗਾਰੇ ਦਾ ਵੀ ਹੁੰਗਾਰਾ ਭਰਿਆ ਜਾਣਾ ਚਾਹੀਦਾ ਹੈ। ਮੈਗ਼ਜ਼ੀਨ ਅੰਦਰ ਅੱਖ਼ਰਾਂ ਦੀ ਬਣਤਰ ਵੱਲ ਵੀ ਧਿਆਨ ਦੇਣ ਦੀ ਲੋੜ ਹੈ ਤਾਂ ਕਿ ਰੂਪਕ ਪੱਖ਼ ਅਸਰਦਾਇਕ ਬਣ ਸਕੇ। ਲਿਖ਼ਤਾਂ ਨਾਲ ਢੁਕਵੇਂ ਫ਼ੋਟੋ ਤੇ ਸਕੈੱਚ ਆਦਿ ਹੋਣ ਤਾਂ ਹੋਰ ਵੀ ਚੰਗਾ ਹੋਵੇਗਾ। ਸਮਕਾਲੀ ਸੋਚ ਵਾਲੇ ਬੁੱਧੀ ਜੀਵੀਆਂ ਤੇ ਲੇਖ਼ਕਾਂ ਦੀਆਂ ਲਿਖ਼ਤਾਂ ਨੂੰ ਵੀ ਥਾਂ ਦਿੱਤੀ ਜਾਣੀ ਚਾਹੀਦੀ ਹੈ।

**ਜਗਸੀਰ ਜੀਦਾ, ਗਿੱਦੜਬਾਹਾ**

ਮੈਗ਼ਜ਼ੀਨ ਦੀ ਬਹੁਤ ਬੇਸਬਰੀ ਨਾਲ ਉਡੀਕ ਕਰਦਾ ਹਾਂ। ਮੈਗ਼ਜ਼ੀਨ ਦਾ ਸਾਰਾ ਮੈਟਰ ਸਾਂਭਣਯੋਗ ਹੁੰਦਾ ਹੈ।

**ਗੁਰਬਿੰਦਰ ਸੋਨੂੰ, ਤੁੰਗਵਾਲੀ**

ਹਵਾ 'ਚ ਲਿਖੇ ਹਰਫ਼ ਕਾਲਮ ਮੈਗ਼ਜ਼ੀਨ ਨੂੰ ਚਾਰ ਚੰਨ ਲਾਉਂਦਾ ਹੈ। ਹੋਰ ਨਵੇਂ ਕਾਲਮ ਸ਼ੁਰੂ ਕਰੋ ਤਾਂ ਕਿ ਪਾਠਕਾਂ ਦੀ ਦਿਲਚਸਪੀ ਬਣੀ ਰਹੇ।

**ਚਮਕੌਰ, ਲਹਿਰਾ ਬੇਗਾ (ਬਠਿੰਡਾ)**

ਮੈਗ਼ਜ਼ੀਨ ਦਾ ਮੈਟਰ ਗਿਆਨ ਵਰਧਕ ਹੁੰਦਾ ਹੈ। ਖ਼ਾਸ ਤੌਰ ਤੇ ਡਾ. ਸ਼ਿਆਮ ਸੁੰਦਰ ਦੀਪਤੀ ਤੇ ਡਾ. ਡੀ.ਪੀ. ਸਿੰਘ ਦੇ ਲੇਖ਼ ਸਾਂਭਣਯੋਗ ਹੁੰਦੇ ਹਨ। ਨੌਜਵਾਨਾਂ ਲਈ ਕਾਲਮ ਸ਼ੁਰੂ ਕਰ ਸਕੋ ਤਾਂ ਚੰਗਾ ਹੋਵੇਗਾ। ਮੈਗ਼ਜ਼ੀਨ 'ਚ ਮਨੋਰੋਗ ਮਾਹਿਰ ਦੀ ਕਲਮ ਤੋਂ ਸ਼ੁਰੂ ਕੀਤਾ ਗਿਆ ਨਵਾਂ ਕਾਲਮ ਪਾਠਕਾਂ ਲਈ ਲਾਹੇਵੰਦ ਰਹੇਗਾ ਜਿਸ ਨਾਲ ਮਾਨਸਿਕ ਰੋਗਾਂ ਸਬੰਧੀ ਸਮੱਸਿਆਵਾਂ ਬਾਰੇ ਪਤਾ ਲੱਗੇਗਾ। ਰੈਗ਼ੂਲਰ ਜਾਰੀ ਰਹਿਣੇ ਚਾਹੀਦੇ ਹਨ।

**ਚਰਨਜੀਤ, ਰੱਤਾ-ਖੇੜ੍ਹ (ਫਿਰੋਜ਼ਪੁਰ)**

ਇਸ ਕਾਲਮ ਲਈ ਤੁਸੀਂ ਆਪਣੇ ਸੁਝਾਅ ਈ-ਮੇਲ ਜਾਂ ਐੱਸ.ਐੱਮ.ਐੱਸ. ਰਾਹੀਂ ਵੀ ਭੇਜ ਸਕਦੇ ਹੋ : ramswarn@rediffmail.c -m



## ਤਰਕਸ਼ੀਲ ਸੁਸਾਇਟੀ ਪੰਜਾਬ (ਰਜ਼ਿ:) ਵੱਲੋਂ ਪ੍ਰਕਾਸ਼ਿਤ ਸਾਹਿਤ

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਪੇਸ਼ਕਸ਼
ਹਫ਼ਤਾਵਾਰੀ ਟੀ.ਵੀ. ਸੀਰੀਅਲ
**ਤਰਕ ਦੀ ਸਾਣ 'ਤੇ**
(Set of 6 VCD 125/- )
(Set of 6 DVD 150/-)

**ਤਰਕਸ਼ੀਲ ਸਾਹਿਤ, ਮੈਗਜ਼ੀਨ ਅਤੇ ਸੀ.ਡੀ., ਡੀ.ਵੀ.ਡੀ. ਮੰਗਵਾਉਣ ਦਾ ਪਤਾ**
ਮੁੱਖ ਦਫਤਰ : ਤਰਕਸ਼ੀਲ ਸੁਸਾਇਟੀ ਪੰਜਾਬ,
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ
ਬਰਨਾਲਾ (ਪੰਜਾਬ) 148 101, ਪੋਸਟ ਬਾਕਸ ਨੰ: 55
ਫੋਨ 01679-241466, ਮੋਬਾਇਲ 98769 53561

**ਅਪੀਲ**
ਤਰਕਸ਼ੀਲ ਸੁਸਾਇਟੀ ਪੰਜਾਬ ਦੀ ਪੇਸ਼ਕਸ਼
ਹਫ਼ਤਾਵਾਰੀ ਟੀ.ਵੀ. ਸੀਰੀਅਲ
**ਤਰਕ ਦੀ ਸਾਣ 'ਤੇ**
ਦੀਆਂ ਹੋਰ ਕਿਸ਼ਤਾਂ ਤਿਆਰ ਕਰਨ ਲਈ ਸੁਝਾਵਾਂ ਅਤੇ ਆਰਥਿਕ ਸਹਿਯੋਗ ਦੀ ਮੰਗ ਕੀਤੀ ਜਾਂਦੀ ਹੈ।

ਜਿਲਦ ਨੰ: 7 ਰਜਿ ਨੰ: PUNPUN/2002/5393 ਅੰਕ : 4

## 7 ਜੂਨ 2008 ਨੂੰ ਬਾਈ ਨਛੱਤਰ ਸਿੰਘ ਹਾਲ, ਮੋਗਾ ਵਿਖੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਹੋਈ ਛਿਮਾਹੀ ਇਕੱਤਰਤਾ ਦੀਆਂ ਝਲਕੀਆਂ

ਡੈਲੀਗੇਟਾਂ ਨੂੰ ਸੰਬੋਧਨ ਕਰਦੇ ਹੋਏ ਡਾ. ਸੁਰਿੰਦਰ ਅਜਨਾਤ, ਡਾ. ਸੁਰਿੰਦਰ ਅਜਨਾਤ ਦਾ ਸਨਮਾਨ ਕਰਦੇ ਹੋਏ ਤਰਕਸ਼ੀਲ ਆਗੂ ਅਤੇ ਹਾਜ਼ਰ ਡੈਲੀਗੇਟ।

If undelivered please return to :

**Tarksheel**

**Tarksheel Bhawan, Tarksheel Chowk,**
**Sanghera Bye Pass, BARNALA-148101**
**Post Box No. 55**

Ph. 01679-241466, Cell. 98769 53561

**Web: www.tarksheel.in**

BOOK POST
(Printed Matter)

TO____________________

____________________

____________________